# ਦਸਮ ਗ੍ਰੰਥ ਦੀ ਮਹਾਨਤਾ

ਧਰਮ ਯੁੱਧ ਦੀ ਚਾਹ ਨਾਲ ਰਚਿਆ ਗਿਆ ਦਸਮਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੀ ਭਾਰਤੀ ਸੰਸਕ੍ਰਿਤੀ ਨੂੰ ਇਕ ਅਭੁਲ ਅਤੇ ਅਦੁੱਤੀ ਦੇਣ ਹੈ ਜਿਸਨੇ ਰਾਸ਼ਟਰ, ਧਰਮ ਅਤੇ ਸਮਾਜ ਦਾ ਮੁਹਾਂਦਰਾ ਬਦਲ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਭਾਰਤੀ ਇਤਿਹਾਸ ਦੇ ਉਸ ਸਮੇਂ ਵਿਚ ਪ੍ਰਗਟ ਹੋਏ ਸਨ, ਜਦੋਂ ਭਾਰਤੀ ਗੌਰਵ ਵਿਦੇਸ਼ੀ ਸ਼ਾਸਕਾਂ ਦੇ ਵਹਿਸ਼ੀ ਅਤਿਆਚਾਰਾਂ ਅਤੇ ਆਪਣੀਆਂ ਅੰਦਰਲੀਆਂ ਵਿਸੰਗਤੀਆਂ ਅਤੇ ਦੁਅੰਦਾਂ ਕਰਕੇ ਬਹੁਤ ਮਾੜੀ ਹਾਲਤ ਵਿਚ ਘਟੇ ਰੁਲ ਰਿਹਾ ਸੀ। ਬਸ ਕੇਵਲ ਨਾਂ ਦੀ ਹੀ ਭਾਰਤੀਅਤਾ ਰਹਿ ਗਈ ਸੀ।

ਉਸ ਘੁਪ ਹਨੇਰੇ ਵਿਚ ਦਸਮ ਗੁਰੂ ਦੇ ਰੂਪ ਵਿਚ ਅਤੁਲ ਪਰਾਕ੍ਰਮ ਨਾਲ ਸਮੋਇਆ ਹੋਇਆ ਇਕ ਨਵਾਂ ਪ੍ਰਕਾਸ਼ ਸੰਨ ੧੬੬੬ ਈ. ਵਿਚ ਪਟਨੇ ਵਿਚ ਹੋਇਆ। ਉਸ ਵਕਤ ਧਰਮ ਦਾ ਰੂਪ ਕੁਝ ਕੁ ਰੂੜ੍ਹ ਪਰੰਪਰਾਵਾਂ, ਮਿਥਿਆ ਵਿਸ਼ਵਾਸ਼ਾਂ, ਕਰਮ-ਕਾਂਡਾਂ ਅਤੇ ਕਾਲਪਨਿਕ ਸੁਅਰਗਾਂ-ਨਰਕਾਂ ਦੇ ਚਕ੍ਰ ਤਕ ਸੀਮਿਤ ਹੋ ਚੁਕਿਆ ਸੀ। ਸੱਚਾ ਧਰਮ ਉਡ ਪੁਡ ਚੁਕਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਥਲ, ਸੰਕੀਰਣ ਅਮਾਨਵੀ ਧਰਮ ਸਾਧਨਾਂ ਨੂੰ ਅਸਵੀਕਾਰ ਕੀਤਾ ਅਤੇ ਸਰਬਤ ਦਾ ਭਲਾ ਚਾਹੁਣ ਵਾਲੀ ਧਰਮ ਸਾਧਨਾ ਨੂੰ ਜਨਮ ਦਿੱਤਾ। ਇਸ ਸਾਧਨਾ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸਰਬੰਸ ਨਿਛਾਵਰ ਕਰਨ ਜਾਂ ਪ੍ਰਾਣਾਂ ਦਾ ਉਤਸਰਗ ਕਰਨ ਤੋਂ ਸੰਕੋਚ ਨ ਕੀਤਾ। ਸ੍ਰੀ ਗੁਰੂ ਅਰਜਨ ਦੇਵ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪ੍ਰਾਣਾਂ ਦੀ ਆਹੂਤੀ ਦੇ ਕੇ ਆਪਾ ਨਿਛਾਵਰ ਕਰਨ ਦੀ ਪਰੰਪਰਾ ਨੂੰ ਜਾਰੀ ਕੀਤਾ।

ਅੰਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਮੁੱਚੀ ਸਰਬਤ ਦੇ ਭਲੇ ਦੀ ਭਾਵਨਾ ਨੂੰ 'ਧਰਮ ਯੁੱਧ' ਦੇ ਰੂਪ ਵਿਚ ਕ੍ਰਿਆਸ਼ੀਲ ਕੀਤਾ ਅਤੇ ਉਸ ਵੇਲੇ ਦੇ ਸਾਰੇ ਜ਼ਾਲਮਾਨਾ ਪ੍ਰਸ਼ਾਸਕ ਢਾਂਚੇ ਨੂੰ ਨਸ਼ਟ ਕਰ ਦਿੱਤਾ। ਇਸ ਤਰ੍ਹਾਂ ਗੁਰੂ ਜੀ ਇਕ ਮਹਾਨ ਕਰਮ-ਯੋਗੀ ਦੇ ਰੂਪ ਵਿਚ ਮਾਨਵੀ ਇਤਿਹਾਸ ਦੇ ਪੰਨਿਆਂ ਉਤੇ ਉਭਰੇ।

ਗੁਰੂ ਗੋਬਿੰਦ ਸਿੰਘ ਦਾ ਵਿਅਕਤਿਤ੍ਵ ਬਹੁਤ ਮਹਾਨ ਸੀ।ਉਨਾਂ ਦੀ ਦ੍ਰਿਸ਼ਟੀ, ਸ੍ਰਿਸ਼ਟੀ (ਖਾਲਸਾ) ਅਤੇ ਸਾਹਿਤ ਸਿਰਜਨਾ ਵਿਚ ਇਕ ਸਹਿਜ ਸਾਂਝ ਸਰਬਤ੍ਰ ਪ੍ਰਤੀਤ ਹੁੰਦੀ ਹੈ।ਉਨ੍ਹਾਂ ਨੇ ਗੁਰਮਤਿ ਦੀ ਸਿੱਧਾਂਤਿਕ ਵਿਚਾਰਧਾਰਾ ਨੂੰ ਆਪਣੀ ਬਾਣੀ ਰਾਹੀਂ ਵਿਸਤਾਰ ਦਿੱਤਾ ਅਤੇ ਇਸ ਵਿਸਤਾਰ ਵਿਵਹਾਰਿਕ ਰੂਪ ਦੇਣ ਲਈ ਜਨ-ਮੁਕਤੀ ਸੰਘਰਸ਼ ਸ਼ੁਰੂ ਕਤਾ। ਮਨ, ਬਚਨ ਅਤੇ ਕਰਮ ਨਾਲ ਗੁਰੂ ਜੀ ਨੇ ਸਾਰੇ ਸਮਾਜ ਦਾ ਕਾਇਆ ਕਲਪ ਕਰ ਦਿੱਤਾ।

ਗੁਰੂ ਜੀ ਨੇ ਸ਼ੋਸ਼ਣ ਅਤੇ ਜ਼ੁਲਮ ਤੋਂ ਰਹਿਤ ਸਮਾਜ ਦੀ ਸਿਰਜਨਾ ਲਈ 'ਧਰਮ ਜੁਧ ਕਾ ਚਾਓ' ਉਦੇਸ਼ ਨਾਲ ਸਾਹਿੱਤ ਦੀ ਰਚਨਾ ਕੀਤੀ ਅਤੇ ਅਜਿਹੇ ਸਮਾਜ ਲਈ ਧਰਮ ਤੋਂ ਅਨੁਪ੍ਰਾਚਿਤ ਜਿਸ ਸੰਪੂਰਨ ਮਾਨਵ ਦੀ ਕਲਪਨਾ ਕੀਤੀ ਉਹ ਸੀ ਖਾਲਸਾ, ਜਿਸ ਦਾ ਸਰੂਪ ਚਿਤਰਦਿਆਂ ਗੁਰੂ ਜੀ ਨੇ ਲਿਖਿਆ ਹੈ--

ਜਾਗਤ ਜੋਤ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।

ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜਿਆ ਸਾਹਿੱਤ ਹੁਣ 'ਦਸਮ ਗ੍ਰੰਥ' ਦੇ ਰੂਪ ਵਿਚ ਉਪਲਬਧ ਹੈ। ਇਸ ਨੂੰ ਭਾਵੇਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਕੁਝ ਸਮੇਂ ਬਾਦ ਭਾਈ ਮਨੀ ਸਿੰਘ ਅਤੇ ਕੁਝ ਹੋਰ ਮੁਖੀ ਸਿੰਘਾਂ ਨੇ ਸੰਕਲਿਤ ਕੀਤਾ ਜੋ ਗੁਰੂ ਜੀ ਦੇ ਦਰਬਾਰ ਵਿਚ ਸਦਾ ਹਾਜ਼ਰ ਰਹਿੰਦੇ ਸਨ ਅਤੇ ਜਿਨ੍ਹਾਂ ਨੂੰ ਗੁਰੂ ਸਾਹਿਬ ਦੀਆਂ ਰਚਨਾਵਾਂ ਦਾ ਪੂਰਾ ਗਿਆਨ ਸੀ। ਆਨੰਦਪੁਰ ਦਾ ਕਿਲਾ ਛਡਣ ਤੋਂ ਬਾਦ ਅਜਿਹਾ ਸਾਰਾ ਸਾਹਿੱਤ ਭਾਵੇਂ ਸਰਸਾ ਨਦੀ ਵਿਚ ਰੁੜ੍ਹ ਗਿਆ ਪਰ ਉਨ੍ਹਾਂ ਦੇ ਉਤਾਰਿਆਂ ਨੂੰ ਵਰਤ ਕੇ ਸੰਕਲਨ ਦਾ ਜੋ ਉਦਮ ਕੀਤਾ ਗਿਆ ਉਹ 'ਦਸਮ ਗ੍ਰੰਥ' ਦੇ ਰੂਪ ਵਿਚ ਸਾਡੇ ਪਾਸ ਸੁਰਖਿਅਤ ਹੈ। ਇਸ ਨੂੰ ਪਹਿਲਾਂ 'ਬਚਿਤ੍ਰ ਨਾਟਕ ਗ੍ਰੰਥ' ਕਿਹਾ ਜਾਂਦਾ ਸੀ ਅਤੇ ਬਾਦ ਵਿਚ ਦਸਵੇਂ ਪਾਤਸ਼ਾਹ ਦਾ ਗ੍ਰੰਥ ਕਿਹਾ ਜਾਣ ਲਗਿਆ। ਹੁਣ ਇਹੀ ਸੰਖੇਪ ਵਿਚ 'ਦਸਮ ਗ੍ਰੰਥ' ਅਖਵਾਉਂਦਾ ਹੈ,।

'ਦਸਮ ਗ੍ਰੰਥ' ਵਿਚ ਸੰਕਲਿਤ ਰਚਨਾਵਾਂ ਦਾ ਸੰਖਿਪਤ ਵੇਰਵਾ ਇਸ ਪ੍ਰਕਾਰ ਹੈ--

## ਜਾਪੁ ਸਾਹਿਬ

'ਦਸਮ ਗ੍ਰੰਥ' ਦੇ ਆਰੰਭ ਵਿਚ ਦਰਜ ਜਾਪੁ ਸਾਹਿਬ ਖਾਲਸੇ ਦਾ ਸਤੋਤ੍ਰ ਹੈ ਜਿਸ ਵਿਚ ਪਰਮ ਸੱਤਾ ਦੀ ਉਸਤਤ ਨਿਰਗੁਣਵਾਦੀ ਵਿਸ਼ੇਸ਼ਣਾਂ ਦੁਆਰਾ ਕੀਤੀ ਗਈ ਹੈ। ਇਸ ਰਚਨਾ ਵਿਚ ਇਕ ਪਾਸੇ ਗੁਰਬਾਣੀ ਵਿਚ ਪ੍ਰਤਿਪਾਦਿਤ ਪਰਮਸੱਤਾ ਦੇ ਸਰੂਪ ਨੂੰ ਹੋਰ ਉਘਾੜਿਆ ਗਿਆ ਹੈ ਅਤੇ ਦੂਜੇ ਪਾਸੇ ਉਸਦਾ ਵਿਸਤਾਰ ਕੀਤਾ ਗਿਆ ਹੈ। ਇਸ ਦਾ ਆਪਣਾ ਨਿਵੇਕਲਾ ਰਚਨਾ ਉਦੇਸ਼ ਹੈ ਅਤੇ ਇਸ ਨੂੰ ਬੜੇ ਅਨੂਠਾ ਢੰਗ ਨਾਲ ਪ੍ਰਗਟਾਇਆ ਗਿਆ ਹੈ।

ਅਸਲ ਵਿਚ ਮੱਧਕਾਲ ਦੇ ਨਿਰਗੁਣਵਾਦੀ ਸਾਹਿਤ ਦੇ ਇਤਿਹਾਸ ਵਿਚ ਜਾਪੁ ਸਾਹਿਬ ਰਾਹੀਂ ਨਿਰਗੁਣ ਸੰਬੰਧੀ ਸਾਰੀਆਂ ਮਾਨਵੀ ਬਿੰਦੂਆਂ (ਨੁਕਤਿਆਂ) ਨੂੰ ਇਕ ਵਿਵਹਾਰਿਕ ਅਤੇ ਸਰਬ ਸਾਂਝਾ ਰੂਪ ਪ੍ਰਦਾਨ ਕੀਤਾ ਗਿਆ ਹੈ। ਇਸ ਲਈ ਜਾਪੁ ਸਾਹਿਬ ਪੰਜਾਬ ਵਿਚ ਰਚੇ ਗਏ ਨਿਰਗੁਣ ਸਾਹਿਤ ਦੇ ਘੇਰੇ ਵਿਚ ਇਕ ਸ਼ਿਰੋਮਣੀ ਰਚਨਾ ਵਜੋਂ ਪ੍ਰਵਾਨਿਤ ਹੈ, ਪਰ ਇਹ ਵੀ ਸਚ ਹੈ ਕਿ ਉਤਰੀ ਭਾਰਤ ਦੇ ਸਾਰੇ ਨਿਰਗੁਣਵਾਦੀ ਸਾਹਿੱਤ ਵਿਚ ਇਤਨੀ ਤੇਜਸਵੀ, ਓਜਸਵੀ ਅਤੇ ਬਹੁਪੱਖੀ ਕੋਈ ਹੋਰ ਕ੍ਰਿਤੀ ਸ਼ਾਇਦ ਨਹੀ ਂਹੈ।

ਜਾਪੁ ਸਾਹਿਬ, ਅਸਲ ਵਿਚ, ਗੁਰੂ ਸਾਹਿਬ ਦੇ ਅੰਦਰੋਂ ਫੁਟੀ, ਆਤਮ-ਚਿੰਤਨ, ਮੰਥਨ ਅਤੇ ਮਨਨ ਨਾਲ ਸੰਯੁਕਤ ਵਿਸਮਾਦੀ ਛਿਣਾਂ ਵਿਚ ਉਪਜੀ ਬਾਣੀ ਹੈ। ਇਸ ਲਈ ਇਸ ਵਿਚ ਨਿਰਗੁਣਵਾਦ ਦੇ ਸਾਰੇ ਸਕਾਰਾਤਮਕ ਪੱਖਾਂ ਦੀ ਵਿਆਪਕਤਾ ਸੰਭਵ ਹੋ ਸਕੀ ਹੈ। ਇਸ ਵਿਚ ਉਸ ਪ੍ਰਭੂ ਦੀ ਉਪਾਸਨਾ ਕੀਤੀ ਗਈ ਹੈ ਜੋ ਅਜਾਤੇ, ਅਪਾਤੇ, ਅਮਜ਼ਬੇ, ਅਧਰਮੇ ਹੋਣ ਦੇ ਨਾਲ ਨਾਲ 'ਅਜਬੇ' ਵੀ ਹੈ। ਉਹ ਵੈਰੀ ਨਾਸ਼ਕ ਵੀ ਹੈ। ਇਸ 'ਦੁਸਟ ਦਮਨਕਾਰੀ ਰੂਪ' ਦੀ ਕਲਪਨਾ ਨਾਲ ਭੈਭੀਤ ਸਮਾਜ ਵਿਚ ਇਕ ਅਜਿਹੀ ਸ਼ਕਤੀ ਦਾ ਸੰਚਾਰ ਹੋਇਆ ਜੋ ਕਦੇ ਵੀ ਦਬਾਈ ਨ ਜਾ ਸਕੀ।

ਸ਼ੈਲੀ ਅਤੇ ਭਾਸ਼ਾ ਵਜੋਂ ਇਹ ਇਕ ਨਿਆਰੀ ਅਤੇ ਵਿਲੱਖਣ ਰਚਨਾ ਹੈ। ਭਾਰਤੀ ਸਾਹਿੱਤ ਵਿਚ ਇਸ ਦਾ ਰੂਪਾਕਾਰ ਵਖਰੀ ਕਿਸਮ ਦਾ ਹੈ। ਇਸ ਵਿਚ ਵਰਤੀ ਗਈ ਸ਼ਬਦਾਵਲੀ ਅਤੇ ਉਨ੍ਹਾਂ ਸ਼ਬਦਾਂ ਨਾਲ ਸੰਬੰਧਿਤ ਭਾਸ਼ਾਵਾਂ ਦੁਆਰਾ ਵਿਕਸਿਤ ਧਾਰਮਿਕ ਸੰਕਲਪਾਂ ਅਤੇ ਪਰਮ-ਸੱਤਾ ਸੰਬੰਧੀ ਉਨ੍ਹਾਂ ਦੇ ਭਾਸ਼ਾਈ ਪ੍ਰਤੀਕਾਂ ਰਾਹੀਂ ਇਸ ਰਚਨਾ ਨੂੰ ਸਰਵ-ਧਰਮ-ਗ੍ਰਾਹੀ ਬਣਾਇਆ ਗਿਆ ਹੈ। ਇਹੀ ਕਾਰਨ ਹੈ ਕਿ ਵੱਖ ਵੱਖ ਧਰਮੀਆਂ ਦੁਆਰਾ ਇਸਦਾ ਪਠਨ-ਪਾਠਨ ਕੀਤਾ ਜਾਂਦਾ ਹੈ। ਵਾਸਤਵ ਵਿਚ ਗੁਰਬਾਣੀ ਵਿਚਲਾ ਸੰਦੇਸ਼ ਕਿਸੇ ਇਕ ਧਰਮ ਤਕ ਸੀਮਿਤ ਨਹੀਂ, ਸਗੋਂ ਸਾਰੇ ਧਰਮਾਂ, ਜਾਤੀਆਂ, ਕੌਮਾਂ, ਫਿਰਕਿਆਂ ਲਈ ਸਾਂਝਾ ਸੰਦੇਸ਼ ਹੈ। ਇਸੇ ਲਈ ਗੁਰਬਾਣੀ ਸਰਬ ਸਾਂਝੇ ਵਿਸ਼ੇਸ਼ਣ ਨਾਲ ਵਿਸ਼ਿਸ਼ਟ ਕੀਤੀ ਜਾਂਦੀ ਰਹੀ ਹੈ। ਇਹ ਸਰਬ-ਸਾਂਝਾ-ਪਨ ਬਾਣੀ ਦੀ ਭਾਵ-ਸਾਮਗ੍ਰੀ ਤਕ ਹੀ ਸੀਮਿਤ ਨਹੀਂ, ਇਸ ਵਿਚ ਵਰਤੀ ਗਈ ਭਾਸ਼ਾ ਵੀ ਸਰਬ ਸਾਂਝੀ ਹੈ, ਕਿਸੇ ਵੀ ਦੇਸ਼ ਜਾਂ ਫਿਰਕੇ ਨਾਲ ਬੰਨ੍ਹੀ ਹੋਈ ਨਹੀਂ ਹੈ। ਕਿਉਂਕਿ ਗੁਰਬਾਣੀ ਲਈ ਹਰ ਭਾਸ਼ਾ ਪਵਿਤ੍ਰ ਹੈ, ਹਰ ਸ਼ਬਦ ਸੁੱਚਾ ਹੈ। ਜਾਪੁ ਸਾਹਿਬ ਭਾਸ਼ਾਈ ਪਵਿੱਤ੍ਰਤਾ, ਸੁੱਚਤਾ ਅਤੇ ਸਰਬ ਸਾਂਝੇ-ਪਨ ਦਾ ਸੁੰਦਰ ਨਮੂਨਾ ਹੈ।

ਇਸ ਰਚਨਾ ਦਾ ਇਕ ਪ੍ਰਯੋਜਨ ਇਹ ਵੀ ਹੈ ਕਿ ਭਗਤੀ ਅਤੇ ਸ਼ਕਤੀ ਦਾ ਸਮਨਵੈ ਕੀਤਾ ਜਾਏ। ਇਥੇ ਭਗਤੀ ਪਰਮਾਤਮਾ ਦੀ ਆਰਾਧਨਾ ਨਾਲ ਸੰਪੰਨ ਹੋਈ ਹੈ। ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਭਗਤੀ ਨਾਲ ਸ਼ਕਤੀ ਦੀ ਵੀ ਲੋੜ ਪੈ ਗਈ ਸੀ। ਨਿਰੀ ਸ਼ਕਤੀ ਅੰਨ੍ਹੀ ਹੈ, ਜ਼ਰੂਰੀ ਨਹੀਂ ਕਿ ਉਹ ਕਿਸੇ ਜ਼ਾਬਤੇ ਵਿਚ ਬੰਨ੍ਹੀ ਰਹਿ ਸਕੇ। ਭਗਤੀ ਨਾਲ ਸੰਬੰਧਿਤ ਹੋਣ ਨਾਲ ਇਹ ਨਰ-ਸੰਘਾਰਕ ਦੀ ਥਾਂ ਪਾਪ-ਵਿਨਾਸ਼ਕ ਬਣ ਜਾਂਦੀ ਹੈ। ਭਗਤੀ ਅਤੇ ਸ਼ਕਤੀ ਦੇ ਸਮਨਵੈ ਨੂੰ ਆਧਾਰ ਬਣਾਉਣ ਵਾਲੇ ਸਾਧਕ ਭਗਤੀ ਭਾਵ ਦੇ ਪ੍ਰਗਟਾਵੇ ਲਈ ਅਭਿਵਿਅਕਤੀ ਦੀ ਜਿਸ ਜੁਗਤ ਨੂੰ ਵਰਤਦੇ ਹਨ, ਉਸ ਦੀ ਸ਼ਬਦਾਵਲੀ ਅਤੇ ਲਹਿਜਾ ਤੇਜਸਵੀ ਹੁੰਦਾ ਹੈ। ਇਹ ਸਹੀ ਹੈ ਕਿ ਜਿਗਿਆਸੂ ਦੀ ਨਿਰਗੁਣ ਭਾਵਨਾ ਨੂੰ ਪ੍ਰਗਟ ਕਰਨ ਵਾਲੀ ਇਹ ਇਕ ਅਦੁੱਤੀ ਰਚਨਾ ਹੈ, ਪਰ ਇਹ ਸੰਤ ਸਿਪਾਹੀ ਨੂੰ ਯੁੱਧ-ਕਾਰਜ ਲਈ ਉਤਸਾਹਿਤ ਕਰਦੀ ਹੈ। ਕਿਉਂਕਿ ਇਸ ਦਾ ਚਰਚਾ ਵਿਧਾਨ ਗਤਕੇ ਦੀ ਚਾਲ ਉਤੇ ਹੋਇਆ ਹੈ। ਯੁੱਧ ਦੀ ਚਾਲ ਅਤੇ ਪੈਂਤਰਿਆਂ ਦੇ ਬਦਲਣ ਦੇ ਅਨੁਰੂਪ ਇਸ ਵਿਚ ਦਸ ਕਿਸਮਾਂ ਦੇ ਛੰਦ ਵਰਤੇ ਗਏ ਹਨ ਅਤੇ ੨੨ ਵਾਰ ਛੰਦ ਪਰਿਵਰਤਨ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਨੇ ਜਾਪੁ ਸਾਹਿਬ ਦੇ ਅਧਿਆਤਮਿਕ ਮਹੱਤਵ ਨੂੰ ਜਿਸ ਸਾਹਿਤਿਕ ਕੌਸ਼ਲ, ਛੰਦ-ਵਿਧਾਨ ਦੀ ਵਿਲੱਖਣਤਾ ਅਤੇ ਆਪਣੇ ਅਲੌਕਿਕ ਸੌਂਦਰਯ ਬੋਧ ਅਤੇ ਆਪਣੀ ਵਿਲਖਣ ਭਾਸ਼ਾਈ ਸੂਝ ਬੂਝ ਨਾਲ ਪੇਸ਼ ਕੀਤਾ ਹੈ, ਇਸ ਨੂੰ ਇਕ ਸਾਹਿਤਿਕ ਚਮਤਕਾਰ ਹੀ ਕਿਹਾ ਜਾ ਸਕਦਾ ਹੈ। ਅਸਲ ਵਿਚ, ਜਾਪੁ ਸਾਹਿਬ ਉਨ੍ਹਾਂ ਸਾਰੀਆਂ ਮਾਨਵੀ ਕੀਮਤਾਂ ਅਤੇ ਮਾਨਤਾਵਾਂ ਪ੍ਰਤਿ ਪੂਰੀ ਤਰ੍ਹਾਂ ਭਿਜੀ ਹੋਈ ਰਚਨਾ ਹੈ ਜਿਨ੍ਹਾਂ ਦੀ ਸਥਾਪਨਾ ਲਈ ਮਨੁੱਖ ਚਿਰ ਕਾਲ ਤੋਂ ਸੁਪਨਾ ਵੇਖਦਾ ਆਇਆ ਹੈ।

## ਅਕਾਲ ਉਸਤਤਿ

ਦਸਮ ਗ੍ਰੰਥ ਵਿਚ ਦਰਜ ਇਹ ਦੂਜੀ ਮਹੱਤਵਪੂਰਨ ਭਗਤੀ ਪ੍ਰਧਾਨ ਰਚਨਾ ਹੈ। ਇਸ ਵਿਚ ਗੁਰੂ ਜੀ ਨੇ ਇਸ ਭਰਮ ਨੂੰ ਦੂਰ ਕੀਤਾ ਹੈ ਕਿ ਧਰਮ, ਭੂਗੋਲਿਕ ਸਥਿਤੀ, ਇਤਿਹਾਸ, ਸੰਸਕ੍ਰਿਤੀ, ਭਾਸ਼ਾ, ਸਰੂਪ ਅਤੇ ਰੰਗ ਕਰ ਕੇ ਉਹ ਲੋਕ ਦੂਜਿਆਂ ਨਾਲੋਂ ਵਿਸ਼ੇਸ਼ ਹਨ। ਇਸ ਬਨਾਵਟੀ ਅਤੇ ਅਮਾਨਵੀ ਵਿਸ਼ੇਸ਼ਤਾ ਦਾ ਗੁਰੂ ਜੀ ਨੇ ਨਿਖੇਧ ਕੀਤਾ ਹੈ ਅਤੇ ਸਥਾਪਿਤ ਕੀਤਾ ਹੈ ਕਿ ਸਾਰੇ ਮਨੁੱਖ ਇਕ ਹਨ--

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨ ਬੋ।
ਹਿੰਦੂ ਤੁਰਕ ਕੋਊ ਰਾਜਫੀ ਇਮਾਮ ਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਚਾਨ ਬੋ।
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨ ਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕੁ,
ਏਕ ਹੀ ਸਰੂਪ ਸਭੈ ਏਕੈ ਜੋਤ ਜਾਨ ਬੋ।

ਇਸ ਰਚਨਾ ਵਿਚ ਨਿਰਗੁਣਵਾਦ ਦੀ ਸਕਾਰਾਤਮਕ ਅਤੇ ਨਕਾਰਾਤਮਕ ਦੋਹਾਂ ਦ੍ਰਿਸ਼ਟੀਆਂ ਦਾ ਵਿਸਤਾਰ ਸਹਿਤ ਵਿਵਰਣ ਦਿੱਤਾ ਗਿਆ ਹੈ। ਇਹ ਵਿਵਰਣ ਅਧਿਆਤਮਿਕ ਸੰਕਲਪਾਂ ਅਤੇ ਦਾਰਸ਼ਨਿਕ ਤੇ ਸਮਾਜਿਕ ਵਿਸ਼ਵਾਸਾਂ ਦੇ ਸਪਸ਼ਟ ਭਾਸ਼ ਦਾ ਰੂਪ ਧਾਰਨ ਕਰ ਲੇਂਦਾ ਹੈ। ਇਸ ਪੱਖ ਤੋਂ ਇਸ ਰਚਨਾ ਨੂੰ ਨਿਰਗੁਣਵਾਦ ਦਾ ਵਿਸ਼ਵਕੋਸ਼ ਮੰਨਿਆ ਜਾ ਸਕਦਾ ਹੈ।

ਇਸ ਵਿਚ ਵਿਸ਼ਵਰੂਪ ਪਾਰਬ੍ਰਹਮ ਦਾ ਜੋ ਰੂਪ ਪੇਸ਼ ਕੀਤਾ ਗਿਆ ਹੈ ਜੋ ਨ ਕੇਵਲ ਦਾਰਸ਼ਨਿਕ ਦ੍ਰਿਸ਼ਟੀ ਤੋਂ ਪ੍ਰਮਾਣਿਕ ਹੈ, ਸਗੋਂ ਉਸ ਦੇ ਚਿਤ੍ਰਣ ਲਈ ਕੀਤਾ ਗਿਆ ਬਿੰਬ-ਵਿਧਾਨ ਵੀ ਬਹੁਤ ਸੁੰਦਰ ਅਤੇ ਪ੍ਰਭਾਵਸ਼ਾਲੀ ਹੈ। ਇਸ ਪ੍ਰਕਾਰ ਦੇ ਨਿਰਪੂਣ ਨਾਲ ਪਾਠਕ ਅਤੇ ਸਰੋਤਾ ਦਾ ਮਨ ਮੋਹਿਆ ਜਾਂਦਾ ਹੈ। ਨਮੂਨੇ ਵਜੋਂ:--

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ। ੧੭।

ਇਸ ਰਚਨਾ ਵਿਚ ਅਨੇਕ ਸਥਲਾਂ ਉਤੇ ਗੁਰੂ ਜੀ ਨੇ ਜਾਤਿ-ਪ੍ਰਥਾ ਦੇ ਵਿਰੁੱਧ ਨਿਰਗੁਣਵਾਦੀ ਦ੍ਰਿਸ਼ਟੀ ਦੀ ਵਿਸਤਾਰ ਨਾਲ ਪ੍ਰਸਤੁਤੀ ਕੀਤੀ ਹੈ। ਪੂਰਵ-ਵਰਤੀ ਅਤੇ ਉਤਰਵਰਤੀ ਨਿਰਗੁਣਵਾਦੀ ਵਿਚਾਰਧਾਰਾ ਦੇ ਇਤਿਹਾਸ ਵਿਚ ਇਤਨੇ ਪ੍ਰਬਲ ਅਤੇ ਓਜਸਵੀ ਸੁਰ ਨਾਲ ਭਾਰਤ ਵਿਚੋਂ ਜਾਤਿ-ਪ੍ਰਥਾ ਨੂੰ ਉਖਾੜਨ ਦਾ ਸਾਹਸ ਕਰਨ ਵਾਲਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਪ੍ਰਮੁਖ ਸਾਧਕਾਂ ਵਿਚ ਸਹਿਜ ਹੀ ਗਿਣਿਆ ਜਾ ਸਕਦਾ ਹੈ।

ਸਮੁੱਚੇ ਤੌਰ ਤੇ ਇਸ ਰਚਨਾ ਵਿਚ ਗੁਰੂ ਜੀ ਨੇ ਪਰਮਾਤਮਾ ਦੇ ਨਿਰਾਕਾਰ, ਨ੍ਰਿਵਿਕਾਰ, ਨਿਰਗੁਣ, ਸਰਬ ਵਿਆਪਕ, ਘਟ-ਘਟ ਵਾਸੀ ਰੂਪ ਦਾ ਵਰਣਨ ਕੀਤਾ ਹੈ। ਉਸ ਲਈ ਰਾਜਾ-ਰੰਕ, ਹਾਥੀ-ਕੀੜੀ ਸਭ ਸਮਾਨ ਹਨ। ਉਸ ਦਾ ਆਪਣਾ ਪਰਾਇਆ ਕੋਈ ਨਹੀਂ। ਉਸ ਦੀ ਜੋਤਿ ਹਰ ਪਾਸੇ ਪਸਰੀ ਹੋਈ ਹੈ। ਉਹ ਸਭ ਵਿਚ ਰਮਿਆ ਹੋਇਆ ਸਭ ਤੋਂ ਪਰੇ ਵੀ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਬਣਾਉਣ, ਸਥਾਪਿਤ ਕਰਨ ਅਤੇ ਸੰਘਾਰਨ ਦੀ ਸ਼ਕਤੀ ਰਖਦਾ ਹੈ। ਉਸਨੂੰ ਪ੍ਰਾਪਤ ਕਰਨ ਦਾ ਸਾਧਨ ਕੇਵਲ ਪ੍ਰੇਮ ਜਾਂ ਪ੍ਰੇਮ-ਭਗਤੀ ਹੈ, ਬਾਕੀ ਸਾਰੇ ਸਾਧਨ ਵਿਅਰਥ ਹਨ, ਪਾਖੰਡ ਹਨ, ਤ੍ਰੈਗੁਣਮਈ ਹਨ, ਵਾਸਨਾਵਾਂ ਦੇ ਸਰੋਤ ਹਨ। ਸੰਸਾਰਿਕ ਪ੍ਰਪੰਚ ਛਿਣ-ਭੰਗੁਰ ਹੈ। ਉਸ ਵਿਚ ਖਚਿਤ ਹੋਣਾ ਅਨੁਚਿਤ ਹੈ। ਇਨ੍ਹਾਂ ਸਾਰਿਆਂ ਕਰਮ-ਕਾਂਡਾ ਅਤੇ ਸਾਧਨਾ-ਵਿਧੀਆਂ ਨੂੰ ਛਡ ਕੇ ਅਨੁਭਵ ਤੋਂ ਪੈਦਾ ਹੋਏ ਗਿਆਨ ਦੀ ਅੱਖ ਨਾਲ ਪਰਮਾਤਮਾ ਦੀ ਵਾਸਤਵਿਕਤਾ ਨੂੰ ਜਾਣਨਾ ਹੀ ਸੱਚੀ ਸਾਧਨਾ ਹੈ।

## ਬਚਿਤ੍ਰ ਨਾਟਕ

ਇਹ ਦਸਮ ਗ੍ਰੰਥ ਵਿਚ ਸੰਕਲਿਤ ਤੀਜੀ ਰਚਨਾ ਹੈ। ਜਿਵੇਂ ਕਿ ਇਸ ਰਚਨਾ ਅਤੇ ਚੰਡੀ ਚਰਿਤ੍ਰਾਂ, ਚੌਬੀਸ ਅਵਤਾਰ, ਉਪਾਵਤਾਰ ਨਾਂ ਦੇ ਪ੍ਰਸੰਗਾਂ ਦੇ ਅਧਿਆਵਾਂ ਦੇ ਅੰਤ ਉਤੇ ਲਿਖੀਆਂ ਸਮਾਪਨ ਸੂਚਕ ਉਕਤੀਆਂ ਤੋਂ ਪਤਾ ਚਲਦਾ ਹੈ, ਇਹ ਸਭ ਬਚਿਤ੍ਰ ਨਾਟਕ ਦਾ ਹੀ ਅੰਗ ਹਨ। ਸਪਸ਼ਟ ਹੈ ਕਿ ਇਸ ਰਚਨਾ ਵਿਚ ਕੇਵਲ ਚਰਿਤ੍ਰ ਨਾਇਕ ਦੀ 'ਅਪਨੀ ਕਥਾ' ਦਾ ਹੀ ਵਰਣਨ ਨਹੀਂ, ਸਗੋਂ ਸੰਸਾਰ ਮੰਚ ਉਤੇ ਵੱਖ ਵੱਖ ਯੁਗਾਂ ਵਿਚ ਪ੍ਰਗਟ ਹੋਏ ਨਾਇਕਾਂ ਦੇ ਕਥਾ-ਪ੍ਰਸੰਗਾਂ ਦਾ ਚਿਤ੍ਰਣ ਹੈ। ਪਰ ਇਸ ਸਿਰਲੇਖ ਹੇਠਾਂ ਜੋ ਰਚਨਾ ''ਦਸਮ ਗ੍ਰੰਥ' ਵਿਚ ਸੰਕਲਿਤ ਹੈ, ਉਸ ਦਾ ਸੰਬੰਧ ਗੁਰੂ ਸਾਹਿਬ ਦੀ ਅਪਨੀ ਕਥਾ, ਭਾਵ ਉਨ੍ਹਾਂ ਦੇ ਅਪਣੇ ਜੀਵਨ ਨਾਲ ਹੈ। ਜੋ ਅਸਲ ਵਿਚ ਸਾਰੀ ਰਚਨਾ ਦੀ ਭੂਮਿਕਾ ਹੈ। ਇਸ ਵਿਚ ਕੁਲ ੧੪ ਅਧਿਆਇ ਹਨ ਅਤੇ ੪੭੧ ਛੰਦਾਂ ਵਿਚ ਸਮਾਪਤ ਹੋਈਹੈ। ਇਸ ਵਿਚ ਗੁਰੂ ਸਾਹਿਬ ਦੇ ਕੇਵਲ ੩੨ ਵਰ੍ਹਿਆਂ ਦਾ ਜੀਵਨ ਬ੍ਰਿਤਾਂਤ ਦਿੱਤਾ ਗਿਆ ਹੈ। ਗੁਰੂ ਸਾਹਿਬ ਨੇ ਪਿਛਲੇ ਜਨਮ ਦੀ ਸਥਿਤੀ ਉਤੇ ਪ੍ਰਕਾਸ਼ ਪਾਂਦੇ ਹੋਇਆਂ ਅਤੇ ਬੇਦੀ ਅਤੇ ਸੋਢੀ ਕੁਲ ਪਰੰਪਰਾਵਾਂ ਦਾ ਪਿਛੋਕੜ ਦਸਦੇ ਹੋਇਆਂ ਆਪਣੇ ਜਨਮ ਦੇ ਉਦੇਸ਼ ਨੂੰ ਸਪਸ਼ਟ ਕੀਤਾ ਹੈ--

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।

ਇਸ ਰਚਨਾ ਦੇ ਆਰੰਭ ਵਿਚ ਗੁਰੂ ਜੀ ਨੇ ਆਪਣੇ ਇਸ਼ਟ ਦੇਵ ਦਾ ਸਰੂਪ ਚਿਤ੍ਰਣ ਵੇਲੇ ਉਸ ਨੂੰ ਅਧਿਕਤਰ ਰੌਦ੍ਰ, ਭਿਆਨਕ ਅਤੇ ਵੀਰਤਾਮਈ ਦਸਿਆ ਹੈ। ਉਹ ਸਰਬ-ਵਿਆਪਕ, ਨਿਰਾਕਾਰ ਅਤੇ ਨਿਰਵਿਕਾਰ ਵੀ ਹੈ। ਸਮੇਂ ਦੀ ਲੋੜ ਅਨੁਸਾਰ ਉਸ ਵੇਲੇ ਦੀ ਜਨਤਾ ਸਾਹਮਣੇ ਇਕ ਅਜਿਹੇ ਪਰਮਾਤਮਾ ਨੂੰ ਪੇਸ਼ ਕਰਨਾ ਸੀ ਜੋ ਸੌਮਯ, ਕੋਮਲ ਅਤੇ ਸੌਂਦਰਯਮਈ ਹੀ ਨਹੀਂ, ਸਗੋਂ ਭਿਆਨਕ ਸਰੂਪ ਵਾਲਾ ਕਾਲ ਪੁਰਖ ਹੈ। ਹਾਰੀਆਂ ਹੋਈਆਂ ਸ਼ਕਤੀਆਂ ਨੂੰ ਫਿਰ ਤੋਂ ਬਲਵਾਨ ਬਣਾਉਣ ਲਈ ਜ਼ਰੂਰੀ ਸੀ ਕਿ ਉਨ੍ਹਾਂ ਦਾ ਇਸ਼ਟ ਦੇਵ, ਉਨ੍ਹਾਂ ਦੇ ਪ੍ਰੇਰਣਾ ਸਰੋਤ ਮਹਾਨ ਸ਼ਕਤੀਵਾਲਾ ਹੋਵੇ। ਅਜਿਹੀ ਸ਼ਕਤੀ ਦਾ ਆਸਰਾ ਲੈ ਕੇ ਸਾਧਕ ਜਾਂ ਉਪਾਸ਼ਕ ਕੁਝ ਕਰ ਗੁਜ਼ਰਨ ਦੀ ਹਿੰਮਤ ਕਰ ਸਕਦਾ ਹੈ।

ਇਸ ਰਚਨਾ ਦਾ ਨਾਂ ਭਾਵੇਂ ਨਾਟਕ ਵਾਲਾ ਹੈ, ਪਰ ਇਹ ਨਾਟਕ ਦੀ ਸੀਮਾ ਜਾਂ ਸਾਂਚੇ ਵਿਚ ਢਲੀ ਹੋਈ ਨਹੀਂ ਹੈ ਅਤੇ ਨ ਹੀ ਇਸ ਵਿਚ ਪਰੰਪਰਿਕ ਰੰਗ ਮੰਚ ਦਾ ਕੋਈ ਵਿਧਾਨ ਹੈ। ਨ ਹੀ ਨਾਟਕ ਜਾਂ ਰੰਗ ਮੰਚ ਸੰਬੰਧੀ ਕੋਈ ਹੋਰ ਸੰਕੇਤ ਉਪਲਬਧ ਹੈ। ਇਸ ਨੂੰ ਵਧ ਤੋਂ ਵਧ ਨਾਟਕ-ਕਾਵਿ ਕਿਹਾ ਜਾ ਸਕਦਾ ਹੈ। ਇਸ ਵਿਚ ਜੇ ਕੋਈ ਨਾਟਕ ਵਿਵਸਥਾ ਦ੍ਰਿਸ਼ਟੀ ਗੋਚਰ ਹੁੰਦੀ ਹੈ ਉਹ ਕੇਵਲ ਪਦਿਆਂ ਦੀ ਯੋਜਨਾ ਅਤੇ ਸੰਵਾਦਾਂ ਰਾਹੀਂ ਹੀ ਸਾਹਮਣੇ ਆਈ ਹੈ। ਅਸਲ ਵਿਚ ਵਿਸ਼ਵ ਮੰਚ ਉਤੇ ਪਰੰਪਰਾਗਤ ਅਵਤਾਰ ਪਰੰਪਰਾਵਾਂ ਦੇ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪਰਾਕ੍ਰਮ ਦਰਸਾਉਣਾ ਇਸ ਦਾ ਰਚਨਾ-ਮਨੋਰਥ ਹੈ।

## ਚੰਡੀ ਚਰਿਤ੍ਰ

'ਬਚਿਤ੍ਰ ਨਾਟਕ' ਦੀ ਆਪਨੀ ਕਥਾ ਤੋਂ ਬਾਦ ਦੋ ਚੰਡੀ ਚਰਿਤ੍ਰ ਦਰਜ ਹਨ ਜੋ ਬਚਿਤ੍ਰ ਨਾਟਕ ਦਾ ਹੀ ਹਿੱਸਾ ਹਨ। ਇਨ੍ਹਾਂ ਤੋਂ ਬਾਦ 'ਚੰਡੀ ਦੀ ਵਾਰ' ਸੰਕਲਿਤ ਹੈ, ਜੋ ਭਾਵੇਂ ਬਚਿਤ੍ਰ ਨਾਟਕ ਦਾ ਅੰਗ ਨਹੀਂ, ਪਰ ਚੰਡੀ ਦੇ ਪਰਾਕ੍ਰਮ ਨਾਲ ਸੰਬੰਧਿਤ ਹੋਣ ਕਾਰਨ ਪਹਿਲੇ ਦੋ ਚਰਿਤ੍ਰਾਂ ਨਾਲ ਹੀ ਸਥਾਨ ਦਿੱਤਾ ਗਿਆ ਹੈ।

ਪਹਿਲੇ ਚੰਡੀ ਚਰਿਤ੍ਰ ਵਿਚ ਕੁਲ ੨੩੩ ਛੰਦ ਅਤੇ ਅੱਠ ਅਧਿਆਇ ਹਨ। ਸ੍ਰੀ ਗੁਰੂ ਜੀ ਅਨੁਸਾਰ ਇਹ ਰਚਨਾ ਕੌਤਕ ਹੇਤ ਕੀਤੀ ਗਈ ਹੈ। ਕੌਤਕ ਤੋਂ ਭਾਵ ਹੈ ਸਾਧਾਰਨ ਜਨਤਾ ਨੂੰ ਵਕਤ ਦੀ ਬਲਸ਼ਾਲੀ ਸਰਕਾਰ ਵਿਰੁੱਧ ਬਗਾਵਤ ਕਰਨ ਲਈ ਤਿਆਰ ਕਰਨਾ ਅਤੇ ਸੁਤੰਤਰਤਾ ਨੂੰ ਪ੍ਰਾਪਤ ਕਰਨ ਲਈ ਸਭ ਕੁਝ ਵਾਰਨ ਲਈ ਤਿਆਰ ਹੋਣਾ। ਮਹਾਕਵੀ ਨੇ ਆਪਣੇ ਇਸ਼ਟ ਅਗੇ ਪ੍ਰਾਰਥਨਾ ਵੀ ਕੁਝ ਇਸੇਤਰ੍ਹਾਂ ਦੀ ਕੀਤੀ ਹੈ--

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ।
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਆਪਨੀ ਜੀਤ ਕਰੋ।
ਅਰੁ ਸਿਖ ਹੋਂ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋ।
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ। ੨੩੧।

ਇਹ ਰਚਨਾ ਮੁੱਖ ਰੂਪ ਵਿਚ ਸਵੈਯਾ ਛੰਦ ਵਿਚ ਕਥਨ ਕੀਤੀ ਗਈ ਹੈ ਅਤੇ ਇਸਦਾ ਸਾਰਾ ਰਸ ਰੁਦ੍ਰਮਈ ਹੈ। ਯੁੱਧ-ਵਰਣਨ ਵਿਚ ਉਕਤੀ ਦੇ ਚਮਤਕਾਰ ਅਤੇ ਅਲੰਕਾਰਾਂ ਦੀ ਸਜਾਵਟ ਦਾ ਖ਼ਾਸ ਧਿਆਨ ਰਖਿਆ ਗਿਆ ਹੈ। ਯੁੱਧ ਵਰਣਨ ਸੁਭਾਵਿਕ ਹੀ ਨਹੀਂ, ਮਾਨਵੀ ਗੁਣਾਂ ਨਾਲ ਭਰਪੂਰ ਹੈ ਅਤੇ ਸਮਕਾਲੀ ਯੁੱਧ-ਪੱਧਤੀ ਨੂੰ ਸਾਹਮਣੇ ਰਖਿਆ ਗਿਆ ਹੈ। ਕਾਵਿ ਕੌਸ਼ਲ ਦੀ ਦ੍ਰਿਸ਼ਟੀ ਤੋਂ ਇਹ ਉਤਮ ਰਚਨਾ ਹੈ। ਗੁਰੂ ਸਾਹਿਬ ਦੀ ਆਪਣੀ ਸਥਾਪਨਾ ਹੈ ਕਿ 'ਰਤਨ ਪ੍ਰਮੁਦ ਕਰ ਬਚਨ ਚੀਨ ਤਾ ਮੈ ਰਾਚੌ।' ਇਸ ਦੀ ਕਥਾ ਦਾ ਆਧਾਰ ਮਾਰਕੰਡੇ ਪੁਰਾਣ ਦੀ ਦੁਰਗਾ ਸਪਤਸ਼ਤੀ ਹੈ। ਪਰ ਕਵੀ ਨੇ ਉਥੋਂ ਕੇਵਲ ਕਥਾ-ਸੂਤ੍ਰ ਹੀ ਲਏ ਹਨ, ਬਾਕੀ ਸਭ ਕੁਝ ਸੁਤੰਤਰ ਅਭਿਵਿਅਕਤੀ ਤੇ ਆਧਾਰਿਤ ਹੈ।

ਦੂਜੇ ਚੰਡੀ ਚਰਿਤ੍ਰ ਵਿਚ ਕੁਲ ੨੬੨ ਛੰਦ ਹਨ ਅਤੇ ਇਹ ਵੀ ਮਾਰਕੰਡੇ ਪੁਰਾਣ ਦੀ 'ਦੁਰਗਾ ਸਪਤਸ਼ਤੀ' ਤੇ ਆਧਾਰਿਤ ਹੈ। ਪਹਿਲੇ ਚੰਡੀ ਚਰਿਤ੍ਰ ਵਿਚ ਉਕਤੀ ਯੁਕਤੀ ਨਾਲ ਚੰਡੀਦਾ ਚਰਿਤ੍ਰ ਉਲੀਕਿਆ ਗਿਆ ਹੈ, ਪਰ ਇਸ ਵਿਚ ਯੁੱਧ ਦਾ ਵਰਣਨ ਅਧਿਕ ਹੋਇਆ ਹੈ ਅਤੇ ਉਹ ਵੀ ਸਪਸ਼ਟ ਅਤੇ ਸਿੱਧਾ। ਯੁੱਧ ਅਨੁਸਾਰ ਹੀ ਨਿੱਕੇ ਨਿੱਕੇ ਛੰਦ ਵਰਤ ਕੇ ਤੀਬਰ ਅਤਿ ਤੀਬਰ ਗਤੀ ਵਾਲੇ ਯੁੱਧ ਨੂੰ ਚਿਤਰਿਆ ਗਿਆ ਹੈ। ਇਸ ਵਿਚ ਗੁਰੂ ਜੀ ਦੀ ਰੁਚੀ ਅਧਿਕਤਰ ਯੁੱਧ ਵਰਣਨ ਵਲ ਰਹੀ ਹੈ ਅਤੇ ਯੁੱਧ-ਵਰਣਨ ਵੀ ਬੜਾ ਸੁਭਾਵਿਕ, ਸਜੀਵ ਅਤੇ ਯੁਗ ਅਨੁਸਾਰੀ ਹੈ। ਇਸ ਵਿਚ ਵੀਰ ਰਸ ਦੀ ਪ੍ਰਧਾਨਤਾ ਹੈ ਅਤੇ ਰੌਦ੍ਰ ਭਿਆਨਕ ਤੇ ਵੀਭਤਸ ਰਸਾਂ ਦਾ ਆਨੰਦ ਵੀ ਮਾਣਿਆ ਜਾ ਸਕਦਾ ਹੈ। ਇਸ ਵਿਚਲੀ ਨਿਰਾਰਥਕ ਸ਼ਬਦ ਸਿਰਜਨਾ ਯੁੱਧ ਦਾ ਵਾਤਾਵਰਣ ਪੈਦਾ ਕਰਨ ਲਈ ਬਹੁਤ ਸਹਾਇਕ ਸਿੱਧ ਹੋਈ ਹੈ। ਇਸ ਵਿਚ ਯੁੱਧ-ਭੂਮੀ ਦੇ ਬੜੇ ਯਥਾਰਥ ਦ੍ਰਿਸ਼ ਪੇਸ਼ ਕੀਤੇ ਜਾ ਸਕੇ ਹਨ। ਇਸ ਦੀ ਭਾਸ਼ਾ ਓਜਸਵੀ ਅਤੇ ਪ੍ਰਵਾਹਮਈ ਹੈ।

ਚੰਡੀ ਚਰਿਤ੍ਰ ਨਾਲ ਸੰਬੰਧਿਤ ਤੀਜੀ ਰਚਨਾ ਹੈ 'ਚੰਡੀ ਦੀ ਵਾਰ'। ਇਸ ਨੂੰ ਭਗਉਤੀ ਦੀ ਵਾਰ ਜਾਂ ਦੁਰਗਾ ਦੀ ਵਾਰ ਵੀ ਕਿਹਾ ਜਾਂਦਾ ਹੈ। ਕੁਲ ੫੫ ਪਉੜੀਆਂ ਵਿਚ ਲਿਖੀ ਦਸਮ ਗ੍ਰੰਥ ਦੀ ਇਹ ਇਕੋ ਇਕ ਪੰਜਾਬੀ ਰਚਨਾ ਹੈ। ਇਸ ਦੀ ਪਹਿਲੀ ਪਉੜੀ ਸਿੱਖ ਜਗਤ ਵਿਚ ਕੀਤੀ ਜਾਂਦੀ 'ਅਰਦਾਸ' ਦਾ ਆਰੰਭਿਕ ਅੰਸ਼ ਹੈ--

ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।
ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ।

ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ।
ਤੇਗ ਬਹਾਦਰ ਸਿਮਰੀਏ ਘਰ ਨਉਨਿਧ ਆਵੈ ਧਾਈ।
ਸਭ ਥਾਈ ਹੋਇ ਸਹਾਇ।

ਇਸ ਵਿਚ ਚੰਡੀ ਦੀ ਪੌਰਾਣਿਕ ਕਥਾ ਦੀਆਂ ਕੇਵਲ ਪ੍ਰਮੁਖ ਘਟਨਾਵਾਂ ਨੂੰ ਹੀ ਲਿਆ ਗਿਆ ਹੈ, ਬਾਕੀ ਸਾਰਾ ਯੁੱਧ-ਵਰਣਨ ਹੈ। ਇਸ ਤਰ੍ਹਾਂ ਇਹ ਇਕ ਮੌਲਿਕ ਅਤੇ ਸੁਤੰਤਰ ਰਚਨਾ ਹੈ। ਇਸ ਦਾ ਅਲੰਕਾਰ ਵਿਧਾਨ ਬਹੁਤ ਸੁੰਦਰ ਅਤੇ ਜਨ-ਜੀਵਨ ਨਾਲ ਸੰਬੰਧਿਤ ਹੈ। ਫਲਸਰੂਪ ਸੈਨਿਕਾਂ ਨੂੰ ਬਹੁਤ ਪ੍ਰੇਰਨਾ ਮਿਲਦੀ ਹੈ। ਇਸ ਵਿਚ ਵਰਤੀ ਗਈ ਸ਼ਬਦਾਵਲੀ ਯੁੱਧ ਦਾ ਵਾਤਾਵਰਣ ਸਿਰਜਨ ਵਿਚ ਬਹੁਤ ਸਹਾਇਕ ਹੈ। ਯੁੱਧ ਵਰਣਨ ਵੀ ਬਹੁਤ ਸਜੀਵ ਹੈ। ਇਹ ਪੰਜਾਬੀ ਸਾਹਿੱਤ ਦੀ ਅਤਿ ਉਤਮ ਰਚਨਾ ਹੈ। ਪੁਰਾਤਨ ਕਾਲ ਵਿਚ ਯੁੱਧਾਂ ਦੌਰਾਨ ਇਸ ਦਾ ਰੁਚੀ ਪੂਰਵਕ ਪਾਠ ਕੀਤਾ ਜਾਂਦਾ ਸੀ। ਹੁਣ ਵੀ ਇਸ ਦੇ ਪਾਠਾਂ ਰਾਹੀਂ ਮਨ ਮਾਨਸ ਨੂੰ ਤਪੋ-ਭੂਮੀ ਵਿਚ ਬਦਲ ਕੇ ਸੰਘਰਸ਼ ਲਈ ਤਿਆਰ ਕੀਤਾ ਜਾਂਦਾ ਹੈ।

ਚੰਡੀ ਚਰਿਤ੍ਰ ਨੂੰ ਇਸ ਲਈ ਕਈ ਵਾਰ ਮਹਾਕਵੀ ਨੂੰ ਚਿਤਰਨਾ ਪਿਆ ਕਿਉਂਕਿ ਦਸਮ ਗੁਰੂ ਜੀ ਨੇ ਆਪਣੇ ਸੋਚੇ ਧਰਮ-ਯੁੱਧ ਲਈ ਇਕ ਵਿਆਪਕ ਜਨ-ਆਧਾਰ ਤਿਆਰ ਕਰਨਾ ਸੀ। ਇਸ ਲਈ ਪਹਾੜੀ ਖੇਤਰ ਦੇ ਚੰਡੀ-ਉਪਾਸ਼ਕਾਂ ਦੇ ਸਾਹਮਣੇ ਚੰਡੀ ਦੇ ਅਤੁਲ ਪਰਾਕ੍ਰਮ ਅਤੇ ਦਾਨਵ-ਦਲਨ ਪ੍ਰਤਿ ਚੰਡੀ ਦੀ ਪ੍ਰਤਿਬੱਧਤਾ ਨੂੰ ਬੜੇ ਰੋਚਕ ਪਰ ਤੇਜਸਵੀ ਢੰਗ ਨਾਲ ਸਾਹਿਤਿਕ ਮੁਹਾਂਦਰਾ ਦਿੱਤਾ ਹੈ।

ਇਨ੍ਹਾਂ ਤਿੰਨਾਂ ਰਚਨਾਵਾਂ ਵਿਚ ਇਕ ਪੌਰਾਣਿਕ ਵੀਰਾਂਗਨਾ ਦੀ ਸ਼ੂਰਵੀਰਤਾ, ਉਸਦੀ ਉਦਾਰਤਾ ਅਤੇ ਉਸਦੇ ਭਗਤ ਵਛਲ ਰੂਪ ਦੀਆਂ ਝਾਕੀਆਂ ਪੇਸ਼ ਕੀਤੀਆਂ ਗਈਆਂ ਹਨ। ਇਕ ਇਸਤਰੀ ਦੇ ਪਰਾਕ੍ਰਮ ਰਾਹੀਂ ਭੈਭੀਤ ਹੋ ਚੁਕੀ ਜਨਤਾ ਨੂੰ ਫਿਰ ਤੋਂ ਉਤਸਾਹਿਤ ਕੀਤਾ ਗਿਆ ਹੈ। ਸਚਮੁਚ ਚੰਡੀ ਦੇ ਵੀਰਤਾਮਈ ਪ੍ਰਸੰਗਾਂ ਤੋਂ ਪ੍ਰੇਰਿਤ ਹੋ ਕੇ ਜਨਤਾ ਦਾ ਵਿਵਹਾਰ ਹੀ ਬਦਲ ਗਿਆ ਸੀ। ਗੁਰੂ ਜੀ ਨੇ ਅਵਤਾਰ ਕਥਾਵਾਂ ਦੇ ਆਰੰਭ ਵਿਚ ਚੰਡੀ ਦੇ ਚਰਿਤ੍ਰਾਂ ਨੂੰ ਸੰਕਲਿਤ ਕਰ ਕੇ ਮਾਤ੍ਰੀ ਭਾਵਨਾ ਪ੍ਰਤਿ ਆਸਥਾ ਨੂੰ ਬਹੁਤ ਪ੍ਰੇਰਨਾ ਦਿੱਤੀ ਹੈ।

## ਗਿਆਨ ਪ੍ਰਬੋਧ

ਇਹ ਰਚਨਾ ਸੁਤੰਤਰ ਰੂਪ ਵਿਚ ਦਸਮ ਗ੍ਰੰਥ ਵਿਚ ਸ਼ਾਮਲ ਕੀਤੀ ਗਈ ਹੈ। ਇਸ ਵਿਚ ਕੁਲ ੩੩੬ ਛੰਦ ਹਨ। ਵਿਸ਼ੇ ਵਰਣਨ ਤੋਂ ਇਸ ਦੇ ਦੋ ਭਾਗ ਬਣਦੇ ਹਨ। ਇਕ ਦਾ ਅੰਤ ੧੨੫ ਛੰਦਾਂ ਦੀ ਸਮਾਪਤੀ ਉਤੇ ਹੁੰਦਾ ਹੈ। ਇਸ ਪਹਿਲੇ ਹਿੱਸੇ ਵਿਚ ਕਾਲ ਪੁਰਖ ਦਾ ਸਰੂਪ ਦਾ ਚਿਤ੍ਰਣ ਹੋਇਆ ਹੈ। ਉਹ ਪਰਮ-ਸੱਤਾ ਅਨੰਤ, ਅਦ੍ਰਿਸ਼, ਅਦ੍ਵੈਤ, ਨਿਰਪੇਖ ਅਤੇ ਵਰਣਨ ਤੋਂ ਪਰੇ ਹੈ। ਉਹ ਸਰਬ ਸ਼ਕਤੀਮਾਨ, ਆਨੰਦਸਰੂਪੀ ਅਤੇ ਸਰਬਵਿਆਪਕ ਹੈ। ਉਹ ਸੱਤਾ ਅਨਾਥਾਂ ਦੀ ਨਾਥ, ਪਤਿਤਾਂ ਦੀ ਉਧਾਰਕ, ਦੁਖ ਨਾਸ਼ਕ, ਅਤੇ ਕਾਲ-ਕਰਮ ਦੀਆਂ ਸੀਮਾਵਾਂ ਤੋਂ ਉਚੀ ਹੈ। ਉਹ ਰੂਪ-ਰੇਖ ਤੋਂ ਰਹਿਤ, ਜਨਮਾਂ ਦੇ ਚਕਰ ਤੋਂ ਮੁਕਤ ਅਤੇ ਦੁਸ਼ਟਾਂ ਦਾ ਵਿਨਾਸ਼ ਕਰਨ ਵਾਲੀ ਹੈ। ਇਸ ਪ੍ਰਸੰਗ ਵਿਚ ਪਰਮਾਤਮਾ ਦੇ ਗੁਣ ਵਾਚਕ ਨਾਵਾਂ ਦੀ ਵਿਆਖਿਆ ਵੀ ਹੋਈ ਹੈ। ਇਹ ਸਾਰਾ ਚਿਤ੍ਰਣ ਗੁਰਬਾਣੀ ਦੀ ਪਰੰਪਰਾ ਵਿਚ ਹੋਇਆ ਹੈ। ਮੂਲ ਭਾਵ ਦਾ ਵਿਸਤਾਰ ਹੀ ਹਰ ਪਾਸੇ ਹੋਇਆ ਪ੍ਰਤੀਤ ਹੁੰਦਾ ਹੈ।

ਛੰਦ ਅੰਕ ੧੨੫ ਤੋਂ ਬਾਦ ਦੂਜਾ ਹਿੱਸਾ ਸ਼ੁਰੂ ਹੁੰਦਾਹੈ। ਇਸ ਦੇ ਆਰੰਭ ਵਿਚ ਆਤਮਾ ਪਰਮਾਤਮਾ ਤੋਂ ਪ੍ਰਸ਼ਨ ਪੁਛਦੀ ਹੈ ਕਿ ਉਹ ਸੱਤਾ ਕਿਹੜੀ ਹੈ ਜਿਸ ਦਾ ਤੇਜ ਅਮਿਤ ਹੈ ਅਤੇ ਜਿਸਦਾ ਸਰੂਪ ਅਦਭੁਤ ਹੈ। ਇਸ ਦੇ ਉਤਰ ਵੀ ਵਿਚੋਂ ਹੀ ਮਿਲਦੇ ਹਨ। ਇਸ ਵੱਖਰੀ ਕਿਸਮ ਦੀ ਸ਼ੈਲੀ ਵਿਚ ਲਿਖੀ ਗਈ ਰਚਨਾ ਵਿਚ ਪਰਮਾਤਮਾ ਵਲੋਂ ਦਸਿਆ ਗਿਆ ਹੈ ਕਿ ਬ੍ਰਹਮ ਦਾ ਤੇਜ ਅਮਿਤ ਹੈ, ਗਤਿ ਰਹਿਤ ਅਤੇ ਕਾਮਨਾ ਮੁਕਤ ਹੈ। ਉਹ ਭੇਦ, ਭਰਮ, ਕਾਲ, ਕਰਮ ਆਦਿ ਦੀਆਂ ਸੀਮਾਵਾਂ ਤੋਂ ਉੱਚਾ ਹੈ। ਉਸ ਲਈ ਵੈਰੀ ਮਿਤਰ ਇਕ ਸਮਾਨ ਹਨ। ਨ ਉਹ ਹਵਾ ਨਾਲ ਸੁਕਾਇਆ ਜਾ ਸਕਦਾ ਹੈ ਅਤੇ ਨ ਹੀ ਪਾਣੀ ਵਿਚ ਡੁਬਦਾ ਹੈ, ਨ ਅਗਨੀ ਵਿਚ ਸੜਦਾ ਹੈ ਅਤੇ ਨ ਹੀ ਕਟਿਆ ਜਾ ਸਕਦਾ ਹੈ।

ਆਤਮਾ ਨੇ ਫਿਰ ਸੰਸਾਰ ਦੇ ਚਾਰ ਧਰਮਾਂ ਅਥਵਾ ਵਰਗਾਂ ਬਾਰੇ ਪੁਛਿਆ। ਉਤਰ ਵਿਚ ਚਾਰ ਧਰਮਾਂ ਨੂੰ ਗਿਣਾਇਆ ਗਿਆ--ਰਾਜ ਧਰਮ, ਦਾਨ ਧਰਮ, ਭੋਗ ਧਰਮ ਅਤੇ ਮੋਖ ਧਰਮ। ਆਤਮਾ ਦੇ ਫਿਰ ਪੁਛਣ ਤੇ ਪਹਿਲਾਂ ਦਾਨ ਧਰਮ ਦਾ ਵਿਵਰਣ ਦਿੱਤਾ ਗਿਆ ਕਿ ਰਾਜਿਆਂ ਨੇ ਕਿਵੇਂ ਇਸ ਧਰਮ ਦੀ ਪਾਲਣਾ ਕੀਤੀ।

ਸਭ ਤੋਂ ਪਹਿਲਾਂ ਮਹਾਭਾਰਤ ਵਿਚ ਵਿਜਈ ਹੋਏ ਯੁਧਿਸ਼ਟਰ ਦੇ ਦਾਨ ਧਰਮ ਦਾ ਵਰਣਨ ਹੋਇਆ ਹੈ। ਉਸ ਪ੍ਰਤਾਪੀ ਰਾਜੇ ਨੇ ਪਹਿਲਾਂ ਰਾਜਸੂਯ ਯੱਗ ਕੀਤਾ ਅਤੇ ਫਿਰ ਅਸ਼ਵਮੇਧ ਯੱਗ ਕੀਤਾ। ਇਸ ਤੋਂ ਬਾਦ ਪਰੀਕਸ਼ਿਤ, ਜਨਮੇਜਾ, ਅਜੈ ਸਿੰਘ ਮੁਨੀ ਰਾਜਾ ਆਦਿ ਦਾ ਬ੍ਰਿਤਾਂਤ ਦਿੱਤਾ ਗਿਆ। ਇਸ ਵਿਵਰਣਾਂ ਤੋਂ ਬਾਦ ਰਚਨਾ ਅਗੇ ਨਹੀਂ ਚਲਦੀ ਅਤੇ ਬਾਕੀ ਦੇ ਤਿੰਨ ਧਰਮਾਂ--ਰਾਜ ਧਰਮ, ਭੋਗ ਧਰਮ ਅਤੇ ਮੋਖ ਧਰਮ--ਬਾਰੇ ਕੋਈ ਬ੍ਰਿਤਾਂਤ ਨਹੀਂ ਮਿਲਦਾ।

ਦਾਨ ਧਰਮ ਦੇ ਵਰਣਨ ਵੇਲੇ ਪੌਰਾਣਿਕ ਪਿਛੋਕੜ ਨਾਲ ਯੱਗਾਂ ਦੇ ਵਿਧਾਨ, ਦੈਂਤਾਂ ਅਤੇ ਦੇਵਤਿਆਂ ਦੀ ਯੁੱਧ-ਕਥਾ, ਸੁਰਾਪਾਨ, ਜੂਆ ਖੇਡਣ ਅਤੇ ਪਰ-ਇਸਤਰੀ ਨਾਲ ਸੰਬੰਧ ਰਖਣ ਦੇ ਮਾੜੇ ਸਿਟਿਆਂ ਨੂੰ ਉਜਾਗਰ ਕੀਤਾ ਗਿਆ ਹੈ। ਇਥੇ ਵੈਦਿਕ ਯੱਗਾਂ ਅਤੇ ਧਰਮ ਗ੍ਰੰਥਾਂ ਦੇ ਪਠਨ-ਪਾਠਨ ਦੀ ਪੁਰਾਤਨ ਵਿਧੀ ਦੇ ਸੰਬੰਧ ਵਿਚ ਕਾਫ਼ੀ ਪ੍ਰਮਾਣਿਕ ਜਾਣਕਾਰੀ ਅਤੇ ਸਾਮਗ੍ਰੀ ਜੁਟਾਈ ਗਈ ਹੈ। ਇਸ ਪ੍ਰਕਾਰ ਦੀ ਜਾਣਕਾਰੀ ਵਾਲੀ ਰਚਨਾ ਉਸ ਸਮੇਂ ਵਿਚ ਉਪਲਬਧ ਨਹੀਂ ਸੀ। ਇਸ ਲਈ ਇਸ ਰਚਨਾ ਦਾ ਆਪਣਾ ਨਿਵੇਕਲਾ ਮਹੱਤਵ ਹੈ।

## ਚੌਬੀਸ ਅਵਤਾਰ

ਇਹ ਦਸਮਗ੍ਰੰਥ ਦੀ ਮਹਤਵਪੂਰਨ ਰਚਨਾ ਹੈ। ਇਸ ਵਿਚ ਵਿਸ਼ਨੂ ਦੀਆਂ ੨੪ ਚਰਿਤ੍ਰ ਜਾਂ ਅਵਤਾਰ ਕਥਾਵਾਂ ਹਨ। ਇਨ੍ਹਾਂ ੨੪ ਅਵਤਾਰਾਂ ਦੀ ਸੂਚੀ ਇਸ ਪ੍ਰਕਾਰ ਹੈ-- ਮਛ, ਕਛ, ਨਰ, ਨਾਰਾਇਣ, ਮੋਹਿਨੀ, ਬਰਾਹ, ਨਰਸਿੰਘ, ਬਾਮਨ, ਪਰਸਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਬਿਸਨ, ਸ਼ੇਸ਼ਮਈ, ਅਰਹੰਤ ਦੇਵ, ਮਨੁ ਰਾਜਾ, ਧਨੰਤਰ, ਸੂਰਜ, ਚੰਦ੍ਰ, ਰਾਮ ਕ੍ਰਿਸ਼ਨ, ਨਰ (ਅਰਜਨ), ਬੁੱਧ ਅਤੇ ਨਿਹਕਲੰਕੀ। ਇਨ੍ਹਾਂ ਵਿਚੋਂ ਕ੍ਰਿਸ਼ਨਾਵਤਾਰ ਸਭ ਤੋਂ ਵੱਡੀ ਰਚਨਾ ਹੈ ਅਤੇ ਉਸ ਉਪਰੰਤ ਰਾਮਾਵਤਾਰ ਅਤੇ ਨਿਹਕਲੰਕੀ ਅਵਤਾਰਾਂ ਦੀਆਂ ਕਥਾਵਾਂ ਹਨ।

ਅਵਤਾਰਵਾਦ ਪੁਰਾਣ ਸਾਹਿੱਤ ਦਾ ਇਕ ਮਹੱਤਵਪੂਰਨ ਅੰਗ ਹੈ। ਸਭ ਤੋਂ ਜ਼ਿਆਦਾ ਵਿਸ਼ਨੂ ਦੇ ਅਵਤਾਰਾਂ ਦਾ ਵਰਣਨ ਹੋਇਆ ਹੈ। ਵਿਚਾਰਾਧੀਨ ਪ੍ਰਸੰਗ ਦੇ ਚੌਬੀਸ ਅਵਤਾਰਾਂ ਵਿਚੋਂ ਕੁਝ ਪੁਰਾਣ ਸਾਹਿੱਤ ਅਨੁਸਾਰ ਹਨ ਅਤੇ ਕੁਝ ਰਚੈਤਾ ਨੇ ਆਪਣੀ ਮਰਜ਼ੀ ਨਾਲ ਜੋੜ ਦਿੱਤੇ ਹਨ। ਇਸ ਲਈ ਇਸ ਅਵਤਾਰ ਸੰਗਤੀ ਨੂੰ ਪੂਰੀ ਤਰ੍ਹਾਂ ਪੌਰਾਣਿਕ ਆਧਾਰਕੀ ਨਹੀਂ ਮੰਨਿਆ ਜਾ ਸਕਦਾ।

ਇਸ ਰਚਨਾ ਦੇ ਆਰੰਭ ਵਿਚ ਅਵਤਾਰਾਂ ਸੰਬੰਧੀ ਗੁਰੂ ਗੋਬਿੰਦ ਸਿੰਘ ਨੇ ਆਪਣੀ ਧਾਰਨਾ ਸਪਸ਼ਟ ਕੀਤੀ ਹੈ ਕਿ--'ਜੋ ਚਉਬੀਸ ਅਵਤਾਰ ਕਹਾਏ। ਤਿਨ ਭੀ ਤੁਮ ਪ੍ਰਭ ਤਨਕ ਨ ਪਾਏ।' ਇਥੇ ਵਿਸ਼ਨੂ ਨੂੰ ਪਰਮ ਸੱਤਾ ਨ ਮੰਨ ਕੇ ਕਾਲ ਪੁਰਖ ਨੂੰ ਅਵਤਾਰਾਂ ਦਾ ਸਿਰਜਕ ਮੰਨਿਆ ਗਿਆ ਹੈ। ਇਹ ਅਸਲ ਵਿਚ ਧਰਮ ਯੁੱਧ ਲਈ ਤਿਆਰ ਕੀਤੇ ਜਾ ਰਹੇ ਨਵੇਂ ਸਮਾਜ ਨੂੰ ਪੂਰਬ ਵਰਤੀ ਪਰੰਪਰਾਵਾਂ ਤੋਂ ਜਾਣੂ ਕਰਨ ਦਾ ਉਦਮ ਹੈ। ਅੰਤ ਉਤੇ ਮੀਰ ਮਹਿਦੀ ਹੱਥੋਂ ਨਿਹਕਲੰਕੀ ਅਵਤਾਰ ਦਾ ਅੰਤ ਦਰਸਾਇਆ ਗਿਆ ਹੈ।

ਕੁਲ ਮਿਲਾ ਕੇ 'ਚੌਬੀਸ ਅਵਤਾਰ' ਨਾਂ ਦੀ ਰਚਨਾ ਵਿਚ ਦਸਿਆ ਗਿਆ ਹੈ ਕਿ ਭਾਰ ਨਾਲ ਦਬੀ ਧਰਤੀ ਆਪਣੇ ਉਧਾਰ ਲਈ ਕਾਲ ਪੁਰਖ ਪਾਸ ਜਾਂਦੀ ਹੈ, ਜੋ ਉਸ ਦੀ ਸਹਾਇਤਾ ਲਈ ਵਿਸ਼ਨੂ ਨੂੰ ਅਵਤਾਰ ਧਾਰਨ ਕਰਨ ਲਈ ਆਦੇਸ਼ ਦਿੰਦੇ ਹਨ। ਵਿਸ਼ਨੂ ਕੋਈ ਨ ਕੋਈ ਅਵਤਾਰ ਧਾਰ ਕੇ ਧਰਤੀ ਦਾ ਭਾਰ ਹਰਦਾ ਹੈ, ਪਰ ਬਾਦ ਵਿਚ ਜਦੋਂ ਉਹ ਅਵਿਵੇਕੀ ਹੋ ਜਾਂਦਾ ਹੈ ਤਾਂ ਉਸਦੇ ਹੰਕਾਰ ਨੂੰ ਨ ਸਹਿ ਕੇ ਕਾਲ ਪੁਰਖ ਉਸ ਨੂੰ ਖਤਮ ਕਰ ਦਿੰਦੇ ਹਨ ਅਤੇ ਉਸ ਦੀ ਥਾਂਤੇ ਕਿਸੇ ਹੋਰ ਨੂੰ ਪ੍ਰਗਟ ਕਰ ਦਿੰਦੇ ਹਨ। ਇਨ੍ਹਾਂ ਅਵਤਾਰਾਂ ਦੀ ਵਿਸ਼ੇਸ਼ਤਾ ਹੈ ਹੰਕਾਰੀ ਹੋਣਾ ਅਤੇ ਅੰਤ ਵਿਚ ਆਪਣੇ ਕਰਮਾਂ ਦੇ ਫਲਸਰੂਪ ਨਸ਼ਟ ਹੋ ਜਾਣਾ। ਇਹ ਅਵਤਾਰ ਯੁੱਧ-ਕਲਾ ਵਿਚ ਪ੍ਰਬੀਨ ਹਨ ਅਤੇ ਯੁੱਧ ਕਰਕੇ ਆਪਣੀ ਸਾਖ ਕਾਇਮ ਕਰਦੇ ਹਨ। ਅਸਲ ਵਿਚ ਇਹ ਸਾਰੀ ਰਚਨਾ ਯੁੱਧ ਪ੍ਰਤਿ ਉਤਸ਼ਾਹ ਪੈਦਾ ਕਰਨ ਲਈ ਕੀਤੀ ਗਈ ਹੈ। ਕ੍ਰਿਸ਼ਨਾਵਤਾਰ ਦੇ ਪ੍ਰਸੰਗ ਵਿਚ ਗੁਰੂ ਜੀ ਦੀ ਸਥਾਪਨਾ ਹੈ--

ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ।

ਆਪਣੇ ਇਸ ਸੰਕਲਪ ਨੂੰ ਇਕ ਸਵੈਯੇ ਵਿਚ ਹੋਰ ਵੀ ਚੰਗੀ ਤਰ੍ਹਾਂ ਸਪਸ਼ਟ ਕਰਦਿਆਂ ਗੁਰੂ ਜੀ ਨੇ ਅੰਤ ਕਾਲ ਵੇਲੇ ਯੁੱਧ ਵਿਚ ਜੂਝ ਮਰਨ ਦੀ ਇੱਛਾ ਪ੍ਰਗਟਾਈ ਹੈ--

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ।
ਅਰੁ ਅਉਰ ਜੰਜਾਰ ਜਿਤੋ ਗ੍ਰਹ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ।
ਅਬ ਰੀਝ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰ ਕਰੋ।
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ।

ਅਵਤਾਰਾਂ ਦੇ ਇਸ ਬ੍ਰਿੱਤਾਂਤ ਤੋਂ ਗੁਰੂ ਸਾਹਿਬ ਦੇ ਇਸ਼ਟ ਦੇ ਸਰੂਪ ਬਾਰੇ ਕੋਈ ਭ੍ਰਾਂਤੀ ਨ ਫੈਲ ਜਾਏ, ਇਸ ਖ਼ਦਸ਼ੇ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਜੀ ਨੇ ਆਪਣੇ ਇਸ਼ਟ ਦੇ ਸਰੂਪ ਨੂੰ ਭਲੀ ਭਾਂਤ ਸਪਸ਼ਟ ਕਰ ਦਿੱਤਾ ਹੈ -

ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਿਓ।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਿਓ।
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਿਓ।
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਿਓ ਸਬ ਤੋਹਿ ਬਖਾਨਿਓ।

ਅਧਿਕਾਂਸ਼ ਅਵਤਾਰ ਗੰਭੀਰ ਯੁੱਧ ਕਰਦੇ ਹੋਏ ਸਤ ਦੀ ਸਥਾਪਨਾ ਕਰਨ ਦਾ ਯਤਨ ਕਰਦੇ ਹਨ। ਰਾਮਾਵਤਾਰ ਅਤੇ ਨਿਹਕਲੰਕੀ ਅਵਤਾਰ ਕਥਾਵਾਂ ਵਿਚ ਯੁੱਧ ਦਾ ਵਰਣਨ ਸਪਸ਼ਟ ਅਤੇ ਸਿਧਾ ਕੀਤਾ ਗਿਆ ਹੈ ਅਤੇ ਯੁੱਧ ਦੇ ਸਜੀਵ ਦ੍ਰਿਸ਼ ਪੇਸ਼ ਹੋ ਗਏ ਹਨ। ਕ੍ਰਿਸ਼ਨਾਵਤਾਰ ਵਿਚ ਯੁੱਧ ਦਾ ਵਰਣਨ ਅਲੰਕਾਰਿਕ ਸ਼ੈਲੀ ਵਿਚ ਹੋਇਆ ਹੈ। ਸੁੰਦਰ ਉਪਮਾਨ ਵਿਧਾਨ ਰਾਹੀਂ ਯੁੱਧ ਪ੍ਰਤਿ ਰੁਚੀ ਪੈਦਾ ਕੀਤੀ ਗਈ ਹੈ।

## ਉਪ ਅਵਤਾਰ

ਚੌਬੀਸ ਅਵਤਾਰ ਪ੍ਰਸੰਗ ਤੋਂ ਬਾਦ ਉਪ-ਅਵਤਾਰਾਂ ਦਾ ਵਰਣਨ ਹੋਇਆ ਹੈ। ਇਸ ਵਿਚੋਂ ਪਹਿਲਾ ਪ੍ਰਸੰਗ ਬ੍ਰਹਮਾ ਦੇ ਅਵਤਾਰਾਂ ਨਾਲ ਸੰਬੰਧਿਤ ਹੈ। ਇਸ ਦੇ ਅਵਤਾਰ ਧਾਰਨ ਕਰਨ ਪਿਛੇ ਵੀ ਚੌਬੀਸ ਅਵਤਾਰ ਵਾਲੀ ਹੰਕਾਰ ਦੀ ਭਾਵਨਾ ਕੰਮ ਕਰ ਰਹੀ ਹੈ। ਕਾਲ ਪੁਰਖ ਦੀ ਆਗਿਆ ਨਾਲ ਬ੍ਰਹਮਾ ਨੇ ਵੇਦਾਂ ਦੀ ਰਚਨਾ ਕੀਤੀ, ਪਰ ਹੰਕਾਰੀ ਹੋ ਗਿਆ। ਕਾਲ ਪੁਰਖ ਨੇ ਉਸ ਨੂੰ ਧਰਤੀ ਉਤੇ ਭੇਜ ਦਿੱਤਾ। ਉਸਨੇ ਲੱਖਾਂ ਵਰ੍ਹੇ ਸੇਵਾ ਕਰ ਕੇ ਮੁੜ 'ਕਾਲ ਪੁਰਖ' ਨੂੰ ਪ੍ਰਸੰਨ ਕੀਤਾ। ਉਸ ਨੂੰ ਕਾਲ ਪੁਰਖ ਨੇ ਆਗਿਆ ਦਿੱਤੀ ਕਿ ਸ੍ਰਿਸ਼ਟੀ ਉਤੇ ਸਤ ਅਵਤਾਰ ਧਾਰਨ ਕਰ ਤਾਂ ਜੋ ਤੇਰੀ ਗਤਿ ਹੋ ਸਕੇ। ਇਹ ਅਵਤਾਰ ਹਨ--ਬਾਲਮੀਕ, ਕਸ਼ਪ, ਸ਼ੁਕ੍ਰ, ਬ੍ਰਹਸਪਤੀ, ਬਿਆਸ, ਸਾਸਤ੍ਰੋਧਾਰਕ ਅਤੇ ਕਾਲੀਦਾਸ। ਬ੍ਰਹਮਾ ਨਾਲ ਸੰਬੰਧਿਤ ਇਸ ਪ੍ਰਕਾਰ ਦੀ ਅਵਤਾਰ ਪਰੰਪਰਾ ਦਾ ਪੁਰਾਣਾਂ ਵਿਚ ਉਲੇਖ ਨਹੀਂ ਹੈ। ਅਸਲ ਵਿਚ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਨਿਜੀ ਕਲਪਨਾ ਹੈ।

ਬ੍ਰਹਮਾ ਤੋਂ ਬਾਦ ਰੁਦ੍ਰ ਦੇ ਦੋ ਅਵਤਾਰਾਂ ਦਾ ਵਰਣਨ ਹੈ--ਦਤਾਤ੍ਰੇਯ ਅਤੇ ਪਾਰਸ ਨਾਥ। ਰੁਦ੍ਰ ਦੇ ਅਵਤਾਰ ਧਾਰਨ ਕਰਨ ਦਾ ਕਾਰਨ ਬ੍ਰਹਮਾ ਦੇ ਕਾਰਨ ਨਾਲ ਮੇਲ ਖਾਂਦਾ ਹੈ। ਅਧਿਕ ਯੋਗ ਸਾਧਨਾ ਕਰ ਕੇ ਰੁਦ੍ਰ ਨੂੰ ਹੰਕਾਰ ਹੋ ਗਿਆ। ਉਹ ਆਪਣੇ ਆਪ ਨੂੰ ਸਰਬ ਸ੍ਰੇਸ਼ਠ ਮੰਨਣ ਲਗ ਗਿਆ। ਹੰਕਾਰ ਕਾਰਨ ਕਾਲ ਪੁਰਖ ਉਸ ਉਤੇ ਨਾਰਾਜ਼ ਹੋ ਗਏ। ਅੰਤ ਵਿਚ ਕਾਲ ਪੁਰਖ ਦੀ ਆਗਿਆ ਮੰਨ ਕੇ ਰੁਦ੍ਰ ਨੇ ਦੋ ਅਵਤਾਰ ਧਾਰਨ ਕੀਤੇ। ਪੁਰਾਣ ਸਾਹਿੱਤ ਵਿਚ ਦੱਤਾ ਤ੍ਰੇਯ ਦਾ ਪ੍ਰਸੰਗ ਤਾਂ ਮਿਲ ਜਾਂਦਾ ਹੈ, ਪਰ ਉਹ ਰੁਦ੍ਰ ਦੇ ਅਵਤਾਰ ਰੂਪ ਵਿਚ ਕਿਤੇ ਚਿਤਰਿਤ ਨਹੀਂ ਹੋਏ। ਪਾਰਸ ਨਾਥ ਅਵਤਾਰ ਦੀ ਕਥਾ ਗੁਰੂ ਜੀ ਦੀ ਮੌਲਕਿ ਕਲਪਨਾ ਪ੍ਰਤੀਤ ਹੁੰਦੀ ਹੈ।

ਇਨ੍ਹਾਂ ਸਾਰੇ ਅਵਤਾਰ ਪ੍ਰਸੰਗਾਂ ਨੂੰ ਧਿਆਨ ਨਾਲ ਪਰਖਣ ਤੇ ਸਪਸ਼ਟ ਹੁੰਦਾ ਹੈ ਕਿ ਮੁੱਖ ਤੌਰ ਤੇ ਇਨ੍ਹਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ--ਸ਼ਸਤ੍ਰਧਾਰੀ ਅਵਾਤਰ, ਸ਼ਾਸਤ੍ਰਧਾਰੀ ਅਵਤਾਰ ਅਤੇ ਕਲਿਆਣਕਾਰੀ ਅਵਤਾਰ।

ਜਿਨ੍ਹਾਂ ਅਵਤਾਰੀ ਸ਼ਕਤੀਆਂ ਨੇ ਦੈਂਤ ਸ਼ਕਤੀਆਂ ਦਾ ਦਮਨ ਆਪਣੀ ਸੂਰਬੀਰਤਾ ਨਾਲ ਕੀਤਾ ਅਤੇ ਸ਼ਸਤ੍ਰਾਂ ਦੇ ਜੌਹਰ ਵਿਖਾਏ, ਉਹ ਸ਼ਸਤ੍ਰਧਾਰੀ ਅਵਾਤਰ ਮੰਨੇ ਜਾ ਸਕਦੇ ਹਨ। ਪਰ ਜਿਨ੍ਹਾਂ ਨੇ ਲੋਕਾਂ ਨੂੰ ਮਾਨਸਿਕ ਕਲੁਸ਼ਤਾ ਅਤੇ ਭ੍ਰਮ ਜਾਲ ਤੋਂ ਕਢਿਆ ਅਤੇ ਆਪਣੇ ਪ੍ਰਚਾਰ ਸਾਧਨ ਰਾਹੀਂ ਸਤ ਮਾਰਗ ਦੀ ਸਥਾਪਨਾ ਕੀਤੀ, ਉਨ੍ਹਾਂ ਨੂੰ ਸ਼ਾਸਤ੍ਰਧਾਰੀ ਅਵਤਾਰ ਕਿਹਾ ਜਾ ਸਕਦਾ ਹੈ। ਅਤੇ ਜਿਨਾਂ ਨੇ ਲੋਕਾਂ ਨੂੰ ਬੀਮਾਰੀਆਂ ਤੋਂ ਬਚਾਇਆ ਅਤੇ ਲੋਕ ਮੰਗਲਕਾਰੀ ਰੁਚੀਆਂ ਪੈਦਾ ਕੀਤੀਆਂ, ਉਹ ਕਲਿਆਣਕਾਰੀ ਅਵਤਾਰ ਮੰਨੇ ਜਾ ਸਕਦੇ ਹਨ।

ਇਨ੍ਹਾਂ ਸਾਰੀਆਂ ਅਵਤਾਰ ਕਥਾਵਾਂ ਦੀ ਸੰਰਚਨਾ ਲਗਭਗ ਇਕ ਸਮਾਨ ਹੈ। ਪਿਛੋਕੜ ਵਿਚ ਦੈਂਤ ਸ਼ਕਤੀਆਂ, ਜਾਂ ਭਰਮ ਜਾਲ ਵਿਚ ਗ੍ਰਸੀਆਂ ਮਾਨਸਿਕ ਭਾਵਨਾਵਾਂ ਜਾਂ ਲੋਕ ਵਿਨਾਸ਼ੀ ਰੁਚੀਆਂ ਹਨ। ਯੁੱਧ ਜਾਂ ਵਿਚਾਰਧਾਰਕ ਸੰਘਰਸ਼ ਹੁੰਦਾ ਹੈ ਅਤੇ ਸਤ ਪੱਖ ਦੀ ਜਿਤ ਹੁੰਦੀ ਹੈ। ਗੁਰੂ ਜੀ ਨੇ ਕਿਸੇ ਵੀ ਅਵਤਾਰ ਨੂੰ ਲੋੜ ਤੋਂ ਵਧ ਮਹਤਵ ਨਹੀਂ ਦਿੱਤਾ। ਉਨ੍ਹਾਂ ਦੀ ਸਪਸ਼ਟ ਮਾਨਤਾ ਹੈ ਕਿ ਅਵਤਾਰ ਵਿਚ ਕੁਝ ਹੀ ਦਿਵਯ ਅੰਸ਼ ਹੁੰਦਾ ਹੈ, ਉਸਨੂੰ ਕਿਸੇ ਤਰ੍ਹਾਂ ਵੀ ਪ੍ਰਭੂ ਨਹੀਂ ਮੰਨਿਆ ਜਾ ਸਕਦਾ। ਅਸਲ ਵਿਚ ਗੁਰੂ ਜੀ ਨੇ ਅਜਿਹੇ ਸਮਾਜ ਦੀ ਸੰਰਚਨਾ ਦੀ ਵਿਵਸਥਾ ਕਰਨੀ ਸੀ ਜਿਸ ਸਮਾਜ ਵਿਚ ਦ੍ਵੈਤ ਮੂਲਕ ਭੇਦ ਭਾਵ ਆਧਾਰਿਤ ਭਰਮ-ਜਾਲ ਨੂੰ ਖਤਮ ਕਰ ਕੇ ਇਕ ਸਚੇਤ ਅਤੇ ਜਾਗਰਿਤ ਮਾਨਵ (ਖਾਲਸਾ) ਦੀ ਸਥਾਪਨਾ ਕੀਤੀ ਜਾਏ।

ਅਵਤਾਰਵਾਦ ਦਾ ਇਹ ਸੰਕਲਪ ਦਸਮ ਗ੍ਰੰਥਾਂ ਤੋਂ ਭਿੰਨ ਹੋਰ ਕਿਤੇ ਨਹੀਂ ਮਿਲਦਾ। ਅਵਤਾਰ ਪਰੰਪਰਾਵਾਂ ਵਿਚ ਕੁਝ ਮਹਾਨ ਸ਼ਖਸੀਅਤ ਜਾਂ ਲੋਕ ਪ੍ਰਸਿੱਧ ਸੂਰਵੀਰਾਂ ਨੂੰ ਪ੍ਰਤਿਸਠਿਤ ਕਰਨਾ ਗੁਰੂ ਸਾਹਿਬ ਦਾ ਮੰਤਵ ਸੀ। ਅਵਤਾਰਾਂ ਸੰਬੰਧੀ ਇਸ ਪ੍ਰਕਾਰ ਦੀਆਂ ਕਥਾਵਾਂ ਦਾ ਵਿਸਤਾਰ ਦਸਮ ਗ੍ਰੰਥ ਦੀ ਇਕ ਵਿਸ਼ੇਸ਼ ਦੇਣ ਕਹੀ ਜਾ ਸਕਦੀ ਹੈ। ਅਜਿਹਾ ਕਰਕੇ ਭਾਰਤ ਦੀ ਉੱਦਾਤ ਵੀਰਤਾ ਅਤੇ ਜਨ-ਸੇਵਾ, ਦੋਹਾਂ ਤਰ੍ਹਾਂ ਦੇ ਕੰਮਾਂ ਨੂੰ ਸਮਰਪਿਤ ਸ਼ਖਸੀਅਤਾ ਨੂੰ ਪ੍ਰਤਿਸ਼ਠਿਤ ਕਰ ਕੇ ਦਸਮ ਗ੍ਰੰਥ ਵਿਚ ਇਕ ਨਵੀਂ ਅਤੇ ਸੁਅਸਥ ਪ੍ਰਵ੍ਰਿਤੀ ਨੇ ਜਨਮ ਲਿਆ ਹੈ। ਨਿਸਚੈ ਹੀ ਇਸ ਪ੍ਰਕਾਰ ਦਾ ਸਾਹਿਤਿਕ ਪਰਾਕ੍ਰਮ ਮਾਨਵੀ ਇਤਿਹਾਸ ਵਿਚ ਬਿਲਕੁਲ ਦੁਰਲਭ ਹੈ।

# ਫੁਟਕਲ ਰਚਨਾਵਾਂ

ਇਸ ਤਰ੍ਹਾਂ ਦੀਆਂ ਤਿੰਨ ਰਚਨਾਵਾਂ ਹਨ--ਸ਼ਬਦ ਹਜ਼ਾਰੇ, ਸਵੈਯੇ ਅਤੇ ਖਾਲਸਾ ਮਹਿਮਾ।

## ੧ ਸ਼ਬਦ ਹਜ਼ਾਰੇ

ਮੂਲ ਰੂਪ ਵਿਚ ਨੌਂ ਰਾਗ ਬੱਧ ਸ਼ਬਦ ਹਨ ਜਿਨਾਂ ਦੀ ਰਚਨਾ-ਸ਼ੈਲੀ ਬਿਸ਼ਨਪਦਿਆਂ ਵਾਲੀ ਹੈ। ਇਨ੍ਹਾਂ ਵਿਚ ਗੁਰੂ ਜੀ ਨੇ ਆਪਣੀਆਂ ਅਧਿਆਤਮਿਕ ਮਾਨਤਾਵਾਂ ਦੀ ਸਥਾਪਨਾ ਕੀਤੀ ਹੈ। ਯੋਗ ਦੇ ਬਾਹਰਲੇ ਆਡੰਬਰਾਂ, ਪਾਖੰਡਾਂ, ਅਵਤਾਰਵਾਦ, ਵਾਸਨਾਵਾਂ ਦਾ ਵਿਰੋਧ ਕੀਤਾ ਗਿਆ ਹੈ ਅਤੇ ਚੰਗੇ ਮਾਰਗ ਉਤੇ ਚਲਣ ਦਾ ਉਪਦੇਸ਼ ਦਿੱਤਾ ਗਿਆ ਹੈ। ਇਨ੍ਹਾਂ ਦੇ ਨਾਲ 'ਖਿਆਲ ਪਾਤਸ਼ਾਹੀ ੧੦' ਵੀ ਸ਼ਾਮਲ ਹੈ ਜੋ ਰਵਾਇਤ ਅਨੁਸਾਰ ਗੁਰੂ ਜੀ ਨੇ ਮਾਛੀਵਾੜੇ ਦੇ ਜੰਗਲ ਵਿਚ ਉਚਾਰਿਆ ਸੀ--

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ।
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾ ਦੇ ਰਹਣਾ।
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾ ਦਾ ਸਹਣਾ।
ਯਾਰੜੇ ਦਾ ਸਾਨੂੰ ਸਥਰੁ ਚੰਗਾ ਭਠ ਖੇੜਿਆਂ ਦਾ ਰਹਣਾ।

## ੨ ਸਵੈਯੇ

ਗਿਣਤੀ ਵਿਚ ੩੩ ਹਨ। ਇਨ੍ਹਾਂ ਵਿਚ ਖਾਲਸੇ ਦੇ ਸਰੂਪ ਤੋਂ ਇਲਾਵਾ ਪਰਮਾਤਮਾ ਦੇ ਸਰੂਪ ਦੇ ਭਿੰਨ ਭਿੰਨ ਪੱਖਾਂ ਨੂੰ 'ਅਕਾਲ ਉਸਤਤਿ' ਵਾਲੀ ਸ਼ੈਲੀ ਵਿਚ ਦਰਸਾਇਆ ਗਿਆ। ਪਰਮਾਤਮਾ ਵੇਦ-ਪੁਰਾਨ-ਕੁਰਾਨ ਆਦਿ ਧਰਮ ਗ੍ਰੰਥ ਤੋਂ ਉੱਚਾ, ਸਰਬ ਵਿਆਪਕ, ਅੰਤਰਜਾਮੀ, ਅਵਤਾਰਵਾਦ ਦੀ ਕਲਪਨਾ ਤੋਂ ਪਰੇ, ਭਗਤਾਂ ਦੀ ਸਦਾ ਸਹਾਇਤਾ ਕਰਨ ਵਾਲਾ ਹੈ। ਇਸ ਤੋਂ ਇਲਾਵਾ ਭੇਖਧਾਰੀ ਸਾਧਾਂ, ਸੰਨਿਆਸੀਆਂ ਦੇ ਬਾਹਰਲੇ ਆਡੰਬਰਾਂ ਅਤੇ ਉਨ੍ਹਾਂ ਦੀ ਮਾਨਸਿਕਤਾ ਨੂੰ ਸਪਸ਼ਟ ਕੀਤਾ ਗਿਆ ਹੈ। ਇਸ ਪ੍ਰਸੰਗ ਵਿਚ ਮਸੰਦਾਂ ਦੇ ਕ੍ਰਿਤਾਂ ਉਤੇ ਵੀ ਪ੍ਰਕਾਸ਼ ਪਾਇਆ ਗਿਆ ਹੈ ਕਿ ਉਹ ਕਿਵੇਂ ਸੇਵਕਾਂ ਨੂੰ ਖੁਆਰ ਕਰਦੇ ਹਨ.

## ੩ ਖਾਲਸਾ ਮਹਿਮਾ

ਵਿਚ ਕੁਲ ਚਾਰ ਪਦ ਹਨ। ਇਸ ਵਿਚ ਖਾਲਸੇ ਦੀ ਮਹਿਮਾ ਨੂੰ ਉਜਾਗਰ ਕੀਤਾ ਗਿਆ ਹੈ। ਯੱਗ ਕਰਨ ਲਈ ਆਏ ਪੰਡਿਤ ਨੂੰ ਗੁਰੂ ਜੀ ਨੇ ਸਮਝਾਇਆ ਕਿ ਖਾਲਸੇ ਦਾ ਮਹੱਤਵ ਬਹੁਤ ਗੌਰਵਸ਼ਾਲੀ ਹੈ ਕਿਉਂਕਿ ਉਸ ਦੇ ਸਜਾਇਆਂ ਹੀ ਸਾਰੀ ਪ੍ਰਤਿਸ਼ਠਾ ਹੋ ਰਹੀ ਹੈ। ਗੁਰੂ ਜੀ ਨੇ ਦਸਿਆ ਹੈ--

ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਅਉਘ ਟਰੈ ਇਨਹੀਂ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੋ ਗਰੀਬ ਕਰੋਰ ਪਰੇ।

# ਸ਼ਸ਼ਤ੍ਰ ਨਾਮ ਮਾਲਾ

ਯੁਗ ਦੇ ਵੀਰਤਾਮਈ ਵਾਤਾਵਰਨ ਨੂੰ ਲਗਾਤਾਰ ਕਾਇਮ ਰਖਣ ਅਤੇ ਸ਼ਸਤ੍ਰਾਂ ਅਸਤ੍ਰਾ ਦੇ ਸਾਰੇ ਪਿਛੋਕੜ ਤੋਂ ਨਵੇਂ ਸਿੱਖ ਸਮਾਜ ਨੂੰ ਜਾਣੂ ਕਰਨ ਦੇ ਉਦੇਸ਼ ਤੋਂ ਇਹ ਰਚਨਾ ਤਿਆਰ ਕੀਤੀ ਗਈ ਪ੍ਰਤੀਤ ਹੁੰਦੀ ਹੈ। ਨਾਮ-ਮਾਲਾ ਤੋਂ ਭਾਵ ਹੈ ਕੋਸ਼। ਇਸ ਤਰ੍ਹਾਂ ਦੇ ਸ਼ਸਤ੍ਰਾਂ ਦੇ ਨਾਵਾਂ ਦਾ ਕੋਸ਼ ਸਿੱਧ ਹੁੰਦਾ ਹੈ। ਇਹ ਦ੍ਰਿਸ਼ਟ ਕੂਟ ਸ਼ੈਲੀ ਵਿਚ ਲਿਖੀ ਗਈ ਰਚਨਾ ਹੈ। ਇਸ ਪ੍ਰਕਾਰ ਦੀ ਸ਼ਸਤ੍ਰਾਂ ਦੇ ਨਾਵਾਂ ਦੀ ਸੂਚਨਾ ਦੇਣ ਵਾਲੀ ਰਚਨਾ ਦੀ ਉਪਲਬਧੀ ਪਹਿਲਾਂ ਨਹੀਂ ਹੈ। ਇਸ ਲਈ ਇਹ ਆਪਣੇ ਢੰਗ ਦੀ ਅਨੂਠੀ ਰਚਨਾ ਹੈ।

ਕੁਲ ੧੩੧੮ ਛੰਦਾਂ ਦੀ ਇਸ ਰਚਨਾ ਦੇ ਕੁਲ ਪੰਜ ਅਧਿਆਇ ਹਨ। ਪਹਿਲੇ ਅਧਿਆਇ ਵਿਚ ਭਗਉਤੀ ਦੀ ਉਸਤਤ ਹੈ ਅਤੇ ਭਗਉਤੀ ਦਾ ਅਨੇਕ ਪ੍ਰਕਾਰ ਦੇ ਸ਼ਸਤ੍ਰਾਂ ਉਤੇ ਅਰੋਪ ਕੀਤਾ ਗਿਆ ਹੈ। ਇਸ ਤਰ੍ਹਾਂ ਦੇ ਵਰਣਨ ਨਾਲ ਭਗਉਤੀ ਅਤੇ ਸ਼ਸਤ੍ਰਾਂ ਦੀ ਅਭੇਦਤਾ ਸਿੱਧ ਕੀਤੀ ਗਈ ਹੈ। ਗੁਰੂ ਸਾਹਿਬ ਨੇ ਸ਼ਸਤ੍ਰਾਂ ਨੂੰ ਮਹੱਤਵ ਦਿੰਦੇ ਹੋਇਆਂ ਇਨ੍ਹਾਂ ਨੂੰ ਪੀਰ ਦੇ ਸਮਾਨ ਮਹੱਤਵ ਦਿੱਤਾ ਹੈ--

ਸਾਂਗ ਸਰੋਹੀ ਸੈਫ ਅਸ ਤੀਰ ਤੁਪਕ ਤਰਵਾਰ।
ਸਤ੍ਰਾਂਤਕ ਕਵਚਾਂਤਿ ਕਰ ਕਰੀਐ ਰਛ ਹਮਾਰ।
ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।
ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ।

ਪਹਿਲੇ ਅਧਿਆਇ ਵਿਚ ਲਗਭਗ ੩0 ਸ਼ਸਤ੍ਰਾਂ ਅਸਤ੍ਰਾਂ ਦੇ ਨਾਮ ਗਿਣਾਏ ਗਏ ਹਨ। ਦੂਜੇ ਵਿਚ ਮੁੱਖ ਤੌਰ ਤੇ ਚਕ੍ਰ ਦੇ ਨਾਵਾਂ ਦਾ ਉਲੇਖ ਹੈ। ਤੀਜੇ ਅਧਿਆਇ ਵਿਚ ਬਾਣ ਦੇ ਨਾਵਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। ਚੌਥੇ ਵਿਚ ਪਾਸ ਦੇ ਨਾਵਾਂ ਦਾ ਬ੍ਰਿੱਤਾਂਤ ਹੈ ਅਤੇ ਪੰਜਵੇਂ ਵਿਚ ਤੁਪਕ ਅਥਵਾ ਬੰਦੂਕ ਦੇ ਨਾਵਾਂ ਦਾ ਚਿਤ੍ਰਣ ਹੋਇਆ ਹੈ। ਆਮ ਤੌਰ ਤੇ ਪੌਰਾਣਿਕ ਵਿਅਕਤੀਆਂ ਨਾਲ ਜੋੜ ਕੇ ਜਾਂ ਪੁਰਾਤਨ ਕਾਲ ਦੀਆਂ ਵਸਤੂਆਂ ਜਾਂ ਨਾਵਾਂ ਨਾਲ ਸੰਬੰਧਿਤ ਕਰ ਕੇ ਵਰਤਮਾਨ ਕਾਲ ਦੇ ਲੋਕਾਂ ਨੂੰ ਉਨ੍ਹਾਂ ਦੇ ਪ੍ਰਯੋਗ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸ ਰਚਨਾ ਨੇ ਪੁਰਾਤਨਤਾ ਨਾਲ ਸੰਬੰਧ ਬਣਾਈ ਰਖਣ ਅਤੇ ਪ੍ਰਾਚੀਨਾਂ ਰਾਹੀਂ ਇਨ੍ਹਾਂ ਦੀ ਵਰਤੋਂ ਨੂੰ ਉਜਾਗਰ ਕੀਤਾ ਗਿਆ ਹੈ।

## ਚਰਿਤ੍ਰੋਪਾਖਿਆਨ

ਮੁੱਖ ਰੂਪ ਵਿਚ ਇਸਤਰੀ ਦੇ ਵਿਵਿਧ ਪ੍ਰਕਾਰੀ ਚਰਿਤ੍ਰਾਂ ਨੂੰ ਇਸ ਵਿਚ ਸਮੋਇਆ ਗਿਆ ਹੈ। ਕੁਝ ਕੁ ਮਰਦ ਚਰਿਤ੍ਰ ਵੀ ਹਨ, ਪਰ ਇਸ ਰਚਨਾ ਦਾ ਮੂਲ ਆਸ਼ਾ ਇਸਤਰੀ ਦੇ ਚਰਿਤ੍ਰ ਨੂੰ ਪੇਸ਼ ਕਰਨਾ ਹੈ। ਇਨ੍ਹਾਂ ਰਾਹੀਂ ਇਸਤ੍ਰੀ ਦੀ ਪਤੀ-ਭਗਤੀ, ਪ੍ਰੇਮ ਮਗਨਤਾ, ਦੇਸ਼ ਪ੍ਰੇਮ, ਸ਼ੂਰਵੀਰਤਾ, ਯੁੱਧ ਕਲਾ ਵਿਚ ਨਿਪੁਣਤਾ ਤੋਂ ਇਲਾਵਾ ਭ੍ਰਸ਼ਟ ਵਿਵਹਾਰ ਨਾਲ ਸੰਬੰਧਿਤ ਚਰਿਤ੍ਰ ਵੀ ਸ਼ਾਮਲ ਹੋਏ ਹਨ।

ਸ਼ੁਰੂ ਦੇ ਚਰਿਤ੍ਰ ਵਿਚ ਦੇਵੀ ਭਗਵਤੀ ਨੂੰ ਨਮਸਕਾਰ ਕਰਦੇ ਹੋਇਆਂ ਉਸ ਦੇ ਸਰੂਪ, ਸਮਰਥਾ ਅਤੇ ਕਰਤੱਵਾਂ ਉਤੇ ਝਾਤ ਪਾਈ ਗਈ ਹੈ ਅਤੇ ਉਸ ਤੋਂ ਹੀ ਸਾਰੀ ਸ੍ਰਿਸ਼ਟੀ, ਸਾਰੇ ਦੇਵੀ-ਦੇਵਤਿਆਂ ਦੇ ਕੌਤਕਾਂ ਦੀ ਹੋਂਦ ਦਸੀ ਗਈ ਹੈ। ਇਸ ਪੌਰਾਣਿਕ ਮਹਾਨਾਰੀ ਦੀ ਉਸਤਤ ਤੋਂ ਬਾਦ ਇਸਤਰੀ ਚਰਿਤ੍ਰ ਦੇ ਬਹੁਪਖੀ ਅਤੇ ਬਹੁਦਿਸ਼ਾਵੀ ਰੂਪ ਨੂੰ ਵੇਖਦੇ ਹੋਇਆਂ ਰਚੈਤਾ ਨੇ ਸਪਸ਼ਟ ਕੀਤਾ ਹੈ ਕਿ ਉਸ ਦਾ ਭੇਦ ਪਾਣਾ ਸੰਭਵ ਨਹੀਂ ਹੈ--

ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਯੋ ਜਾਇ।
ਤਉ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ।

ਇਸ ਰਚਨਾ ਦੀਆਂ ਭੇਦ ਭਰੀਆਂ ਕਥਾਵਾਂ ਅਤੇ ਉਨ੍ਹਾਂ ਵਿਚਲੀਆਂ ਰਮਜ਼ਾਂ ਨੂੰ ਸੁਣ ਕੇ ਗੂੰਗੇ ਨੂੰ ਜੀਭ ਲਗ ਜਾਂਦੀ ਹੈ ਅਤੇ ਮੂਰਖ ਨੂੰ ਚਾਲਾਕੀ ਦੇ ਦਾਉ ਪੇਚ ਆ ਜਾਂਦੇ ਹਨ--

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ।
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।

ਇਹ ਚਰਿਤ੍ਰ ਕਥਾਵਾਂ ਕਿਸੇ ਖਾਸ ਖੇਤਰ, ਧਰਮ ਜਾਂ ਸਮਾਜ ਨਾਲ ਸੰਬੰਧਿਤ ਨਹੀਂ, ਸਗੋਂ ਵਸ ਲਗਦੇ ਹਰ ਖੇਤਰ ਅਤੇ ਸਮਾਜ ਤੋਂ ਚਰਿਤ੍ਰ ਕਥਾਵਾਂ ਲੈ ਕੇ ਇਕ ਅਜਿਹਾ ਸੰਕਲਨ ਤਿਆਰ ਕੀਤਾ ਗਿਆ ਹੈ ਜੋ ਇਕ ਪ੍ਰਕਾਰ ਦਾ 'ਚਰਿਤ੍ਰ ਵਿਸ਼ਵ ਕੋਸ਼' ਹੈ। ਇਸ ਦੇ ਚਰਿਤ੍ਰਾਂ ਦੇ ਮੁੱਖ ਸਰੋਤ ਮਹਾਭਾਰਤ, ਪੁਰਾਣ ਸਾਹਿਤ, ਬ੍ਰਿਹਤ ਕਥਾ, ਕਥਾ ਸਹਿਤ ਸਾਗਰ, ਅਲਫ਼ ਲੈਲਾ, ਅਯਾਰੇ ਦਾਨਿਸ਼ ਜਾਂ ਸਮਕਾਲੀ ਜਾਂ ਪੂਰਬ-ਕਾਲੀ ਦੇਸੀ-ਵਿਦੇਸ਼ੀ ਇਤਿਹਾਸਿਕ, ਸਮਾਜਿਕ ਘਟਨਾਵਾਂ ਹਨ। ਇਨ੍ਹਾਂ ਕਥਾਵਾਂ ਦੇ ਮੁੱਖ ਪਾਤਰ ਵਿਲਾਸੀ ਰਾਜੇ ਰਾਣੀਆਂ, ਰਾਜਕੁਮਾਰ-ਰਾਜਕੁਮਾਰੀਆਂ, ਜਗੀਰਦਾਰ, ਸਾਧ, ਵੇਸਵਾਵਾਂ, ਆਲਸੀ ਯੁਵਕ-ਯੁਵਤੀਆਂ ਅਤੇ ਸ੍ਰੇਸ਼ਠ ਚਰਿਤ੍ਰਧਾਰੀ ਇਸਤਰੀਆਂ ਹਨ।

ਇਨ੍ਹਾਂ ਕਥਾ-ਪ੍ਰਸੰਗਾਂ ਤੋਂ ਜਿਥੇ ਗਿਆਨ ਵਿਚ ਵਾਧਾ ਹੁੰਦਾ ਹੈ, ਉਥੇ ਨਾਲ ਹੀ ਇਨ੍ਹਾਂ ਵਿਚ ਵਰਣਿਤ ਇਲਾਕਿਆਂ, ਧਰਮਾਂ, ਸਮਾਜਾਂ ਦੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਬੋਧ ਹੁੰਦਾ ਹੈ। ਇਨ੍ਹਾ ਦੇ ਸਿਰਜਨ ਦਾ ਮੁੱਖ ਮਨੋਰਥ ਨਵੇਂ ਸਿਰਜੇ ਜਾ ਰਹੇ ਸਿੱਖ ਸਮਾਜ ਅਥਵਾ ਖਾਲਸਾ ਨੂੰ ਅਜਿਹੀ ਪਾਠ-ਸਾਮਗ੍ਰੀ ਦੇਣਾ ਸੀ, ਜਿਸ ਨੂੰ ਪੜ੍ਹ ਕੇ ਉਹ ਸੰਸਾਰਿਕ ਵਿਵਹਾਰ ਵਿਚ ਸਚੇਤ ਹੋ ਸਕਣ। ਇਸ ਵਿਚ ਅਨੇਕ ਥਾਵਾਂ ਤੇ ਅਧਿਆਤਮਿਕ ਮਾਨਤਾਵਾਂ, ਧਾਰਮਿਕ ਆਸਥਾਵਾਂ ਦਾ ਵੀ ਚਿਤ੍ਰਣ ਹੋਇਆ ਹੈ। ਕਿਤੇ ਕਿਤੇ ਰਹਿਤਨਾਮਾ ਨੁਮਾ ਕਥਨ ਵੀ ਮਿਲ ਜਾਂਦੇ ਹਨ--

ਸੁਧਿ ਜਬ ਤੇ ਹਮ ਧਰੀ ਬਚਨ ਗਰ ਦਏ ਹਮਾਰੇ।
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸਾਥ ਨੇਹ ਤੁਮ ਨਿਤ ਬਢੈਯਹੁ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ।

ਇਸ ਰਚਨਾ ਦੇ ਅੰਤ ਉਤੇ ਆਤਮ-ਸਮਰਪਣ ਅਤੇ ਆਤਮ-ਰਖਿਆ ਲਈ ਵਰਦਾਨ ਪ੍ਰਾਪਤ ਕਰਨ ਦੀ ਜੋ ਭਾਵ ਅਭਿਵਿਅਕਤੀ ਹੋਈ ਹੈ, ਉਸ ਤਰ੍ਹਾਂ ਦੀ ਧਾਰਮਿਕ ਕਾਵਿ ਵਿਚ ਘਟ ਹੀ ਉਪਲਬਧ ਹੈ। ਇਸ ਨੂੰ ਆਮ ਤੌਰ ਤੇ 'ਬੇਨਤੀ ਚੌਪਈ' ਕਿਹਾ ਜਾਂਦਾ ਹੈ ਅਤੇ ਇਹ ਅੰਮ੍ਰਿਤ ਸੰਚਾਰ ਦੀਆਂ ਪੰਜ ਬਾਣੀਆਂ ਵਿਚ ਸ਼ਾਮਲ ਹੈ। ਇਸ ਦਾ ਪਾਠ ਵਿਅਕਤੀ ਨੂੰ ਇਸ਼ਟ ਪ੍ਰਤਿ ਆਤਮ ਸਮਰਪਣ ਦਾ ਇਕ ਸੁਖਾਵਾਂ ਹੁਲਾਰਾ ਦਿੰਦਾ ਹੈ।

ਸਾਹਿਤ ਸਿਰਜਨਾ ਦੀਆਂ ਭਾਰਤੀ ਪਰੰਪਰਾਵਾਂ ਦੀ ਸਭ ਤੋਂ ਵੱਡੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਸਾਰਾ ਸਾਹਿੱਤ ਉਦੇਸ਼ ਨਿਮਿਤ ਰਚਿਆ ਗਿਆ ਹੈ। ਉਸ ਦਾ ਆਪਣਾ ਹੀ ਔਚਿਤਯ ਹੈ। ਇਸੇ ਉਦੇਸ਼ ਨਿਮਿਤਤਾ ਕਾਰਨ ਇਸ ਰਚਨਾ ਵਿਚ ਇਸ ਦੇ ਵਿਭਿੰਨ ਰੂਪਾਂ ਨੂੰ ਪੇਸ਼ ਕੀਤਾ ਗਿਆ ਹੈ। ਜਿੰਨਾਂ ਚਰਿਤ੍ਰਾਂ ਵਿਚ ਇਸਤਰੀ ਦੇ ਕਾਮੁਕ ਰੂਪ ਦਾ ਚਿਤ੍ਰਣ ਹੋਇਆ ਹੈ, ਉਹ ਵੀ ਇਸਤਰੀ-ਚਰਿਤ੍ਰ ਦਾ ਇਕ ਨੀਵਾਂ ਪੱਖ ਹੈ। ਇਸਤਰੀਆਂ ਦੁਆਰਾ ਪ੍ਰਗਟਾਏ ਅਜਿਹੇ ਵਿਚਾਰਾਂ, ਸੋਚਾਂ ਜਾਂ ਕਰਮਾਚਾਰ ਪਿਛੇ ਵੀ ਪੁਰਸ਼ ਦੇ ਅਤਿਆਚਾਰ, ਵਿਸ਼ਵਾਸ ਘਾਤ, ਪੁਰਸ਼ਤ੍ਵ ਦਾ ਅਭਾਵ, ਆਦਿ ਦੁਰਗੁਣ ਰਹੇ ਹਨ।

ਜਿਨ੍ਹਾਂ ਇਸਤਰੀਆਂ ਨੂੰ ਵਿਭਚਾਰੀ ਪੁਰਸ਼ਾਂ ਨੇ ਪਤਨ ਦੇ ਗਰਭ ਵਿਚ ਧਕ ਦਿੱਤਾ ਹੈ, ਅਤੇ ਜਿਨ੍ਹਾਂ ਨੂੰ ਪੁਰਸ਼ਾਂ ਦੇ ਧੋਖਿਆਂ ਨੇ ਮਜਬੂਰ ਕਰ ਦਿੱਤਾ ਹੈ ਕਿ ਉਹ ਆਪਣੇ ਜੋਬਨ ਜਾਂ ਇਸਤਰੀ-ਪੁਣੇ ਦੇ ਬਲ ਤੇ ਸਭ ਕੁਝ ਪ੍ਰਾਪਤ ਕਰ ਲੈਣ ਦੇ ਹੁਨਰ ਨੂੰ ਵਿਕਸਿਤ ਕਰਨ। ਅਜਿਹੀਆਂ ਇਸਤਰੀਆਂ ਦੇ ਫਰੇਬੀ ਹੱਥਕੰਡਿਆਂ ਤੋਂ ਸਦਾਚਾਰੀ ਪੁਰਸ਼ਾਂ (ਖਾਸ ਕਰਕੇ ਨਵ ਸਿਰਜਿਤ ਪੂਰਨ ਪੁਰਸ਼ ਖਾਲਸਾ) ਨੂੰ ਸਾਵਧਾਨ ਕਰਨਾ ਹੀ ਗੁਰੂ ਜੀ ਦਾ ਰਚਨਾ ਉਦੇਸ਼ ਰਿਹਾ ਹੈ। ਚੂੰਕਿ ਸਮਾਜਿਕ ਜੀਵਨ ਨੂੰ ਅਧਿਕ ਤੋਂ ਅਧਿਕ ਪੀਵਿਤ੍ਰ ਅਤੇ ਧਰਮ ਆਧਾਰਿਤ ਬਣਾਉਣਾ ਗੁਰੂ ਗੋਬਿੰਦ ਸਿੰਘ ਜੀ ਦਾ ਨਿਸ਼ਾਨਾ ਸੀ, ਇਸ ਲਈ ਸਮਾਜ ਦੀ ਹਰ ਇਕ ਪੱਧਰ ਉਤੇ ਪਸਰੇ ਹੋਏ ਪਾਪਾਚਾਰ ਅਤੇ ਕਾਮੁਕ ਬੇਮੁਹਾਰਤਾ ਨੂੰ ਉਘਾੜਨ ਵਾਲੀਆਂ ਗਿਆਨ ਵਰਧਕ ਕਥਾਵਾਂ ਦੀ ਵਿਸਤਾਰ ਸਹਿਤ ਪ੍ਰਸਤੁਤੀ ਕੀਤੀ ਗਈ ਹੈ।

ਇਸ ਤਰ੍ਹਾਂ ਚਰਿਤ੍ਰੋਪਾਖਿਆਨ ਵਿਚ ਅਨੇਕ ਪ੍ਰਕਾਰ ਦੀਆਂ ਵਿਸੰਗਤੀਆਂ ਨਾਲ ਜੂਝਦੀ ਹੋਈ ਇਸਤਰੀ ਅਤੇ ਕਾਮੁਕ ਅਤ੍ਰਿਪਤੀਆਂ ਕਾਰਨ ਦਬਾਈ ਜਾਣ ਵਾਲੀ ਇਸਤਰੀ ਦੇ ਅਨੇਕ ਪੱਖੀ ਚਰਿਤ੍ਰ ਅਸਲੋਂ ਇਕ ਨਵੇਂ ਸਮਾਜ ਦੀ ਸਿਰਜਨਾ ਲਈ ਸਾਵਧਾਨੀ ਵਰਤਣ ਦੇ ਉਦੇਸ਼ ਤੋਂ ਹੀ ਪੇਸ਼ ਕੀਤੇ ਗਏ ਹਨ। ਇਨ੍ਹਾਂ ਵਿਚ ਸ੍ਰੇਸ਼ਠ ਇਸਤਰੀਆਂ ਨੂੰ ਪ੍ਰਨਾਮ ਕਰ ਕੇ ਉਨ੍ਹਾਂ ਦਾ ਜਸ ਗਾਇਆ ਗਿਆ ਹੈ ਅਤੇ ਕੁਲੱਛਣੀਆਂ ਦੇ ਹੱਥਕੰਡਿਆਂ ਨੂੰ ਉਘਾੜ ਕੇ ਉਨ੍ਹਾਂ ਨੂੰ ਸੁਧਾਰਨ ਜਾਂ ਉਨ੍ਹਾਂ ਤੋਂ ਬਚਣ ਦਾ ਸੰਕੇਤ ਕੀਤਾ ਗਿਆ ਹੈ।

## ਜ਼ਫ਼ਰਨਾਮਾ

ਗੁਰੂ ਗੋਬਿੰਦ ਸਿੰਘ ਜੀ ਵੱਲੋਂ ਔਰੰਗਜ਼ੇਬ ਨੂੰ ਲਿਖਿਆ ਇਹ ਦਸਮ ਗੁਰੂ ਦਾ ਇਕ ਇਤਿਹਾਸਿਕ ਦਸਤਾਵੇਜ਼ ਹੈ। ਇਹ ਪੱਤਰ ਸੰਨ ੧੭੦੬ ਈ. ਵਿਚ ਮਾਲਵੇ ਪ੍ਰਦੇਸ਼ ਦੇ ਕਾਂਗੜ ਪਿੰਡ ਵਿਚ ਲਿਖ ਕੇ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਹੱਥੀਂ ਬਾਦਸ਼ਾਹ ਨੂੰ ਭਿਜਵਾਇਆ ਗਿਆ ਸੀ। ਇਸਦਾ ਪਹਿਲਾ ਹਿੱਸਾ ਮੰਗਲਾਚਰਨ ਦਾ ਹੈ ਅਤੇ ੧੨ ਬੈਂਤਾਂ ਤੋਂ ਬਾਦ ਦਾਸਤਾਨ ਦੇ ੯੯ ਛੰਦਾਂ ਰਾਹੀਂ ਗੁਰੂ ਜੀ ਨੇ ਬਾਦਸ਼ਾਹ ਨੂੰ ਸਪਸ਼ਟ ਕੀਤਾ ਕਿ ਕਿਵੇਂ ਉਸ ਦੇ ਸੈਨਾ-ਨਾਇਕਾਂ ਅਤੇ ਹਾਕਮਾਂ ਵਲੋਂ ਵਿਸ਼ਵਾਸਘਾਤ ਕਰਕੇ ਗੁਰੂ ਸਾਹਿਬ ਦੀ ਆਨੰਦਪੁਰ ਤੋਂ ਨਿਕਲਦੀ ਸੈਨਾ ਉਤੇ ਅਚਾਨਕ ਹਮਲਾ ਬੋਲਿਆ ਗਿਆ ਅਤੇ ਗੁਰੂ ਸਾਹਿਬ ਦੀ ਸੈਨਾ ਦਾ ਬਹੁਤ ਅਧਿਕ ਨੁਕਸਾਨ ਹੋਇਆ। ਇਸ ਵਿਚ ਗੁਰੂ ਜੀ ਨੇ ਔਰੰਗਜ਼ੇਬ ਦੀ ਵੀਰਤਾ ਦੇ ਨਾਲ ਨਾਲ ਧਾਰਮਿਕ ਕਟੜਤਾ ਦਾ ਜ਼ਿਕਰ ਕਰਕੇ ਉਸ ਨੂੰ ਝਾੜ ਪਾਈ ਅਤੇ ਉਸ ਦੇ ਅਧਿਕਾਰੀਆਂ ਵਲੋਂ ਕਸਮਾਂ ਨੂੰ ਤੋੜਨ ਦੇ ਅਧਰਮ ਕਰਮ ਉਤੇ ਝਾਤ ਪਾ ਕੇ ਸਭ ਕੁਝ ਦਾ ਜ਼ਿਮੇਵਾਰ ਬਾਦਸ਼ਾਹ ਨੂੰ ਠਹਿਰਾਇਆ। ਅਜਿਹੀ ਸਥਿਤੀ ਵਿਚ ਔਰੰਗਜ਼ੇਬ ਦੀ ਹਕੂਮਤ ਪ੍ਰਤਿ ਅਫਸੋਸ ਪ੍ਰਗਟ ਕੀਤਾ--'ਕਿ ਹੈਫ਼ਸਤੁ ਸਦ ਹੈਫ਼ ਈਂ ਸਰਵਰੀ'।

ਇਸ ਚਿੱਠੀ ਤੋਂ ਗੁਰੂ ਸਾਹਿਬ ਜੀ ਦੀ ਮਹਾਨ ਸਖ਼ਸੀਅਤ ਦਾ ਬੋਧ ਬਹੁਤ ਸੁੰਦਰ ਢੰਗ ਨਾਲ ਹੋ ਜਾਂਦਾ ਹੈ। ਗੁਰੂ ਜੀ ਦੇ ਮਨ ਵਿਚ ਅਪਾਰ ਅਤੇ ਕਦੇ ਨ ਦਬੇ ਜਾ ਸਕਣ ਵਾਲਾ ਉਤਸਾਹ ਹੈ। ਉਹ ਜੋ ਗੱਲ ਕਹਿਣਾ ਚਾਹੁੰਦੇ ਸਨ, ਨਿਝਕ ਹੋ ਕੇ ਕਹਿੰਦੇ ਸਨ। ਉਨ੍ਹਾਂ ਦੇ ਮਨ ਵਿਚ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਸੀ। ਉਹ ਨੇਕੀ ਅਤੇ ਨਿਆਇਸ਼ੀਲਤਾ ਵਿਚ ਵਿਸ਼ਵਾਸ ਰਖਣ ਵਾਲੇ ਸੱਚੇ ਨਾਇਕ ਸਨ ਜੋ ਲੜਾਈ ਉਦੋਂ ਹੀ ਚਾਹੁੰਦੇ ਸਨ ਜਦੋਂ ਤਕ ਉਸ ਤੋਂ ਬਿਨਾ ਸਮਸਿਆ ਦਾ ਹਲ ਨ ਹੋ ਸਕੇ--

ਚੁੰ ਕਾਰ ਅਜ਼ ਹਮਾ ਹੀਲਤੇ ਦਰ ਗੁਜਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਉਸ ਯੁਗ ਦੇ ਸਸ਼ਕਤ ਬਾਦਸ਼ਾਹ ਔਰੰਗਜ਼ੇਬ ਦੀ ਇਤਨੀ ਤਿਖੀ ਆਲੋਚਨਾ ਕਰਨ ਦੀ ਹਿੰਮਤ ਗੁਰੂ ਗੋਬਿੰਦ ਸਿੰਘ ਵਰਗੇ ਕਰਮਯੋਗੀ ਮਹਾਪੁਰਸ਼ ਵਿਚ ਹੀ ਹੋ ਸਕਦੀ ਸੀ। ਇਹ ਪੱਤਰ ਇਤਨੀ ਈਮਾਨਦਾਰੀ ਅਤੇ ਅਦੁਤੀ ਜੁਰਤ ਨਾਲ ਲਿਖਿਆ ਗਿਆ ਸੀ ਕਿ ਇਸ ਦੇ ਸੁਣਨ ਨਾਲ ਬਿਰਧ ਔਰੰਗਜ਼ੇਬ ਨੂੰ ਆਪਣੀਆਂ ਕਮਜ਼ੋਰੀਆਂ ਅਤੇ ਅਨਿਆਇਕਾਰੀਆਂ ਦਾ ਇਤਨਾ ਡੂੰਘਾ ਇਹਸਾਸ ਹੋਇਆ ਕਿ ਇਸ ਨਮੋਸ਼ੀ ਕਾਰਨ ਹੀ ਉਹ ਜਲਦੀ ਹੀ ਮਰ ਗਿਆ। ਔਰੰਗਜ਼ੇਬ ਦੇ ਮਨ ਵਿਚ ਹੋਇਆ ਪਰਿਵਰਤਨ ਗੁਰੂ ਸਾਹਿਬ ਵਲੋਂ ਸਚ ਦੀ ਸਥਾਪਨਾ ਦੇ ਫਲਸਰੂਪ ਹੀ ਹੋਇਆ ਹੈ।

# ਹਿਕਾਇਤਾਂ

'ਜ਼ਫ਼ਰਨਾਮਾ' ਤੋਂ ਬਾਦ ਦਸਮਗ੍ਰੰਥ ਵਿਚ ੧੧ ਹਿਕਾਇਤਾ ਵੀ ਦਰਜ ਹਨ। ਇਹ ਫਾਰਸੀ ਭਾਸ਼ਾ ਵਿਚ ਲਿਖੀਆਂ ਹਨ। ਇਹ ਅਸਲੋਂ ਚਰਿਤ੍ਰੋਪਾਖਿਆਨ ਦੀਆਂ ਕਥਾਵਾਂ ਜਾਂ ਉਪਾਖਿਆਨਾਂ ਦੀ ਪਰੰਪਰਾ ਵਿਚ ਲਿਖੀਆਂ ਗਈਆਂ ਹਨ। ਇਨ੍ਹਾਂ ਦਾ ਆਰੰਭ ਪਰਮਾਤਮਾ ਦੇ ਮੰਗਲਾਚਰਨ ਨਾਲ ਹੁੰਦਾ ਹੈ ਅਤੇ ਹਰ ਹਿਕਾਇਤ ਦੇ ਅੰਤ ਉਤੇ ਵਰ ਕਾਮਨਾ ਕੀਤੀ ਗਈ ਹੈ।

ਇਸ ਤਰ੍ਹਾਂ ਸਪਸ਼ਟ ਹੈ ਕਿ ਗੁਰੂ ਸਾਹਿਬ ਨੇ ਅਸੱਤ ਨੂੰ ਦੂਰ ਕਰਨ ਲਈ ਜਿਸ ਮਹਾਲ ਅੰਦੋਲਨ ਦਾ ਆਰੰਭ ਕੀਤਾ ਸੀ, ਉਸ ਦਾ ਇਕ ਮਹੱਤਵਪੂਰਨ ਅਤੇ ਉਤਸਾਹ ਵਰਧਕ ਅੰਸ਼ ਸਤਿ ਸਾਹਿੱਤ ਦੀ ਸਿਰਜਨਾ ਹੈ। ਉਹੀ ਸੱਤ ਸਾਹਿਤ ਦਸਮ ਗ੍ਰੰਥ ਦੇ ਰੂਪ ਵਿਚ ਸਾਡੇ ਤਕ ਪਹੁੰਚਿਆ ਹੈ।

ਦਸਮ ਗ੍ਰੰਥ ਸਚਮੁਚ ਮੱਧਯੁਗ ਦੀ ਅਜਿਹੀ ਗੌਰਵਮਈ ਰਚਨਾ ਹੈ ਜਿਸ ਦੀ ਸਿਰਜਨਾ 'ਧਰਮ ਯੁੱਧ' ਲਈ ਹੋਈ ਸੀ ਅਤੇ ਜਿਸ ਨੇ ਰਾਸ਼ਟਰ ਅੰਦਰੋਂ ਗੁਲਾਮੀ ਦੀ ਭਾਵਨਾ ਨੂੰ ਦੂਰ ਕਰਕੇ ਆਤਮਗੌਰਵ ਦਾ ਸੰਚਾਰ ਕੀਤਾ ਅਤੇ ਖਾਲਸੇ ਨੂੰ ਸਦ ਧਰਮ ਦਾ ਉਪਦੇਸ਼ ਕਰਕੇ ਉਸ ਨੂੰ ਪੂਰਨ ਮਨੁੱਖ ਬਣਾਇਆ। ਨਿਰਗੁਣਵਾਦੀ ਕਾਵਿ ਪਰੰਪਰਾ ਦੀ ਇਸ ਅਦੁੱਤੀ ਰਚਨਾ ਵਿਚ ਨਿਰਗੁਣ ਨਿਰਾਕਾਰ ਵਿਚ ਅਸੁਰ ਸੰਘਾਰੀ ਸਰੂਪ ਦੀ ਕਲਪਨਾ ਕਰਕੇ ਸ਼ਾਸਤ੍ਰ ਅਤੇ ਸ਼ਸਤ੍ਰ, ਭਗਤੀ ਅਤੇ ਸ਼ਕਤੀ ਦਾ ਸਾਮੰਜਸ ਕੀਤਾ।

ਭਾਰਤੀ ਧਰਮਾਂ ਦੇ ਇਤਿਹਾਸ ਵਿਚ ਇਹ ਇਕ ਸ਼ੋਭਾਸ਼ਾਲੀ ਅਤੇ ਅਦੁੱਤੀ ਉਪਲਬਧੀ ਹੈ।